## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

# ਚੰਡੀ ਦੀ ਵਾਰ

## ਸਟੀਕ

ਪ੍ਰਿੰ: ਨਿਹਾਲ ਸਿੰਘ 'ਰਸ'

ਪ੍ਰਕਾਸ਼ਕ-

**ਖ਼ਾਲਸਾ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿ ਰ**

# ਤਤਕਰਾ

# ਪੁਸਤਕ ਬਾਰੇ

ਪ੍ਰਿੰਸੀਪਲ ਨਿਹਾਲ ਸਿੰਘ ਜੀ 'ਰਸ' ਦੀ ਵਿਦਵਤਾ ਤੇ ਗੁਰਬਾਣੀ ਦੇ ਵਿਚਾਰ ਬਾਰੇ ਵਡੇ ਵਡੇ ਵਿਦਵਾਨ ਇਸ ਕਥਨ ਨਾਲ ਸਹਿਮਤ ਹਨ ਕਿ ਆਪ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਅਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਵਿਸ਼ੇਸ਼ ਰਚਨਾਵਾਂ ਦੀ ਜਿਸ ਢੰਗ ਨਾਲ ਵਿਆਖਿਆ ਕਰਦੇ ਹਨ, ਉਹ ਇਹਨਾਂ ਦੇ ਹੀ ਹਿੱਸੇ ਆਇਆ ਹੈ, ਇਸ ਨਿਰਣਯ ਦੇ ਅਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ 'ਚੰਡੀ ਦੀ ਵਾਰ' ਦੀਆਂ ਪਉੜੀਆਂ ਇਸ ਦੇ ਗੁਹਜਾਂ ਦੀ ਵਿਆਖਿਆ ਜਿਸ ਤਰ੍ਹਾਂ ਇਨ੍ਹਾਂ ਨੇ ਕੀਤੀ ਹੈ, ਸ਼ਾਇਦ ਕਿਸੇ ਹੋਰ ਵਿਦਵਾਨ ਦੀ ਸੂਝ ਓਥੋਂ ਤਕ ਨਾ ਪੁੱਜ ਸਕੀ ਹੋਵੇ। ਆਮ ਵਿਦਵਾਨਾਂ ਦੇ ਟੀਕਿਆਂ ਵਿਚ ਕਿਤੇ ਕਿਤੇ ਅਜਿਹੀਆਂ ਊਣਤਾਈਆਂ ਪਰਤੀਤ ਹੋਈਆਂ ਹਨ, ਜਿਹੜੀਆਂ ਪ੍ਰਿੰਸੀਪਲ ਸਾਹਿਬ ਨੇ ਬੜੀ ਸਰਲਤਾ ਨਾਲ ਸੁਲਝਾਈਆਂ ਹਨ। ਸਾਨੂੰ ਇਸ ਗੱਲ ਤੇ ਮਾਣ ਹੈ, ਕਿ:—

੧. ਇਸ ਟੀਕੇ ਵਿਚ ਔਖੇ ਸ਼ਬਦਾਂ ਦੇ ਅਰਥ।

੨. ਸ੍ਰੀ ਦਸਮੇਸ਼ ਜੀ ਵਲੋਂ ਵਰਤੇ ਗਏ ਵਿਸ਼ੇਸ਼ ਸ਼ਬਦਾਂ ਦੇ ਗੁਹਝ।

੩. ਪਉੜੀਆਂ ਦੀਆਂ ਤੁਕਾਂ ਦੀ ਪੂਰਨ ਵਿਆਖਿਆ ਇਸ ਤਰ੍ਹਾਂ ਇਸ ਲੇਖਕ ਨੇ ਦਿਤੀ ਹੈ, ਉਹ ਇਸ ਦੇ ਹੀ ਹਿੱਸੇ ਆਈ ਹੈ।

ਅਸੀਂ ਐਮ.ਏ. ਪੰਜਾਬੀ ਤੇ ਗਿਆਨੀ ਦੇ ਵਿਦਿਆਰਥੀਆਂ ਨੂੰ ਖਾਸ ਕਰਕੇ ਅਤੇ ਗੁਰਬਾਣੀ ਦੇ ਵਿਚਾਰਵਾਨਾਂ ਤੇ ਖੋਜੀਆਂ ਨੂੰ ਇਸ ਪੁਸਤਕ ਤੋਂ ਲਾਭ ਪ੍ਰਾਪਤ ਕਰਨ ਦੀ ਸਫਾਰਸ਼ ਕਰਦੇ ਹਾਂ। ਆਸ ਰਖਦੇ ਹਾਂ ਕਿ ਪਰੇਮੀ ਜਨ ਇਸ ਤੋਂ ਲਾਭ ਪ੍ਰਾਪਤ ਕਰਨਗੇ।

ਪ੍ਰਕਾਸ਼ਕ

# ਵਾਰ

ਪੰਜਾਬੀ ਕਾਵਿ ਸਾਹਿਤ ਵਿਚ 'ਵਾਰ' ਇਕ ਕਾਵਿ-ਰੂਪ ਹੈ। ਭਾਵੇਂ ਕੋਸ਼ ਅਨੁਸਾਰ 'ਵਾਰ' ਪਦ ਦੇ ਅਨੇਕਾਂ ਅਰਥ ਹਨ, ਜਿਵੇਂ ਦਿਨ-ਵਾਰ, ਚਿਰ (ਕਰਤ ਨਾ ਲਾਗੀ ਵਾਰ), ਹਮਲਾ, ਉਸਾਰੀ (ਵਾਰ ਦੇਣਾ), ਨਿਛਾਵਰ ਕਰਨਾ (ਸਿਰ ਤੋਂ ਵਾਰਨਾ) ਵਾਰੀ, ਜੁੱਧ ਆਦਿਕ ਪੰਜਾਬੀ ਵਿਚ ਆਮ ਵਰਤੇ ਜਾਂਦੇ ਹਨ । ਅੰਗਰੇਜ਼ੀ ਵਿਚ ਵਾਰ (war) ਦਾ ਅਰਥ ਜੰਗ ਹੈ। ਕਈਆਂ ਵਿਦਵਾਨਾਂ ਦਾ ਖਿਆਲ ਹੈ ਕਿ 'ਵਾਰ' ਪਦ ਵੀਰ (ਬਹਾਦਰ) ਅਥਵਾ ਵੀਰਤਾ (ਬਹਾਦਰੀ) ਤੋਂ ਨਿਕਲਿਆ ਹੈ । 'ਵਾਰ' ਸ਼ਬਦ ਦੇ ਭਾਵੇਂ ਵਖ ਵਖ ਅਨੇਕਾਂ ਅਰਥ ਹਨ, ਪਰ ਪੰਜਾਬੀ ਕਾਵਿ ਸਾਹਿਤ ਵਿਚ 'ਵਾਰ' ਇਕ ਕਾਵਿ ਰੂਪ ਹੈ। ਪੰਜਾਬੀ ਵਿਚ ਇਹ ਅਖਾਣ ਆਮ ਵਰਤਿਆ ਜਾਂਦਾ ਹੈ ਕਿ "ਉਹ ਤੇਰੀਆਂ ਵਾਰਾਂ ਗਾਉਂਦਾ ਫਿਰਦਾ ਹੈ ।" ਇਸ ਦਾ ਭਾਵ-ਅਰਥ ਇਹ ਹੈ ਕਿ "ਉਹ ਤੇਰਾ ਜਸ ਗਾਉਂਦਾ ਫਿਰਦਾ ਹੈ।"

ਪੁਰਾਣੇ ਸਮਿਆਂ ਵਿਚ ਢਾਡੀ ਰਾਜ ਦਰਬਾਰਾਂ ਵਿਚ ਜਾ ਕੇ ਰਾਜਿਆਂ ਮਹਾਰਾਜਿਆਂ ਦੇ ਵਡੇ ਵਡੇਰਿਆਂ ਦੇ ਜਸ ਦੀਆਂ ਵਾਰ ਗਾਇਆ ਕਰਦੇ ਸਨ, ਜਾਂ ਜੁੱਧਾਂ ਸਮੇਂ ਫ਼ੌਜਾਂ ਵਿਚ ਜਾ ਕੇ ਉਨ੍ਹਾਂ ਦੇ ਜੋਧਿਆਂ ਦੀ ਬਹਾਦਰੀ ਤੇ ਵਡਿਆਈ ਦੀਆਂ ਵਾਰਾਂ ਗਾਉਂਦੇ ਸਨ, ਜਿਨ੍ਹਾਂ ਨੂੰ ਸੁਣ ਕੇ ਬਹਾਦਰਾ ਦੇ ਡੋਲੇ ਫਰਕਣ ਲਗ ਪੈਂਦੇ ਸਨ, ਅਤੇ ਉਹ ਦੇਸ ਤੇ ਕੌਮ ਲਈ ਆਪਾ ਵਾਰਣ ਵਾਸਤੇ ਰਣ ਤੱਤੇ ਵਿਚ ਸ਼ੇਰਾਂ ਵਾਂਗ ਗਰਜਦੇ ਹੋਏ ਜਾਂ ਕੁੱਦਦੇ ਸਨ ਤੇ ਪਲੋ ਪਲੀ ਵਿਚ ਵੈਰੀਆਂ ਦੇ ਸੱਥਰ ਵਿਛਾ ਦੇਂਦੇ ਸਨ ।

ਸੋ ਪੰਜਾਬੀ ਕਾਵਿ ਸਾਹਿਤ ਵਿਚ 'ਵਾਰ' ਇਕ ਅਜਿਹਾ ਕਾਵਿ ਰੂਪ ਹੈ ਜਿਸ ਵਿਚ ਕਿਸੇ ਜੁੱਧ ਵੀਰ, ਧਰਮ ਵੀਰ, ਕਰਮ ਵੀਰ, ਦਾਨ ਵੀਰ ਆਦਿਕਾਂ ਦੀ ਵੀਰਤਾ ਦਾ ਜਸ ਵਰਣਨ ਕੀਤਾ ਜਾਂਦਾ ਹੈ। ਵਾਰ ਦਾ ਮੁੱਖ ਲਛਣ ਇਹ ਹੈ ਕਿ ਵਾਰ ਸਿਰਖੰਡੀ, ਨਿਸ਼ਾਨੀ, ਅੜਿੱਲ ਜਾਂ ਹੋਰ ਜੋਸ਼ੀਲੇ ਛੰਦਾਂ ਦੇ ਵਖ ਵਖ ਰੂਪਾਂ ਦੀਆਂ ਪਉੜੀਆਂ ਵਿਚ ਹੀ ਉਚਾਰੀ ਜਾਂਦੀ ਹੈ, ਜੋਸ਼ੀਲੇ ਛੰਦ ਦੀਆਂ ਪਉੜੀਆਂ ਤੋਂ ਬਿਨਾਂ ਵਾਰ ਹੋ ਹੀ ਨਹੀਂ ਸਕਦੀ।*

ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਹਰ ਬੀਰ-ਰਸੀ ਰਚਨਾ ਜਾਂ ਜੰਗ ਨਾਮਾ ਵਾਰ ਨਹੀਂ ਹੋ ਸਕਦਾ, ਭਾਵੇਂ ਉਸ ਵਿਚ ਜੁੱਧਾਂ ਅਤੇ ਸੰਘਰਸ਼ਾਂ ਦਾ ਵਰਨਣ ਬੜੇ ਜੋਸ਼ੀਲੇ ਢੰਗ ਨਾਲ ਕਿਉਂ ਨਾ ਕੀਤਾ ਗਿਆ ਹੋਵੇ। ਵਾਰ ਕੇਵਲ ਪਉੜੀਆਂ ਵਿਚ ਹੀ ਹੁੰਦੀ ਹੈ। ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਹਰ ਪਉੜੀ ਵਾਰ ਦੀ ਪਉੜੀ ਨਹੀਂ ਹੋ ਸਕਦੀ, ਜਿਵੇਂ ਜਪੁਜੀ ਸਾਹਿਬ ਦੀਆਂ ਪਉੜੀਆਂ ਵਿਚੋਂ ਇਕ ਵੀ ਪਉੜੀ ਵਾਰ ਦੀ ਪਉੜੀ ਦੀ ਧਾਰਨਾ ਦੀ ਨਹੀਂ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਸਾ ਦੀ ਵਾਰ ਦੇ ਮੁੱਢ ਵਿਚ ਇਹ ਸੰਕੇਤ ਦੇ ਕੇ ਕਿ 'ਵਾਰ ਸਲੋਕਾਂ ਨਾਲਿ' ਇਸ ਗੱਲ ਦਾ ਨਿਰਣਾ ਕਰ ਦਿੱਤਾ ਹੈ ਕਿ ਸਲੋਕਾਂ ਦੀ ਧਾਰਨਾ ਵੱਖਰੀ ਹੁੰਦੀ ਹੈ ਅਤੇ ਵਾਰ ਕੇਵਲ ਪਉੜੀਆਂ ਵਿਚ ਹੀ ਹੁੰਦੀ ਹੈ ਅਤੇ ਇਸ ਦੀ ਘੂਕਰ ਵੱਖਰੀ ਹੀ ਹੁੰਦੀ ਹੈ।

ਪੰਜਾਬੀ ਵਿਚ ਵਾਰਾਂ ਲਿਖਣ ਦਾ ਰਿਵਾਜ ਪੂਰਵ-ਨਾਨਕ-

---

*ਕਈ ਅਣਜਾਣ ਤੇ ਕਾਵਿ ਸ਼ਾਸਤਰ ਤੋਂ ਕੋਰੇ-ਵਿਦਵਾਨ ਹਰ ਬੀਰ ਰਸੀ ਕਵਿਤਾ ਜਾਂ ਜੰਗ ਨਾਮੇ ਨੂੰ ਵਾਰ ਕਹਿੰਦੇ ਹਨ, ਪਰ ਇਹ ਠੀਕ ਨਹੀਂ। ਜਿਸ ਤਰ੍ਹਾਂ "ਪੰਜਾਬੀ ਸਾਹਿਤ ਅਕੈਡਮੀ" ਵਾਲਿਆਂ ਨੇ 'ਸ਼ਾਹ ਮੁਹੰਮਦ ਦੇ ਜੰਗ ਨਾਮੇ ਨੂੰ ਜੋ ਬੈਂਤਾਂ ਵਿਚ ਹੈ 'ਸ਼ਾਹ ਮੁਹੰਮਦ ਕੀ ਵਾਰ' ਲਿਖਿਆ ਹੈ। ਇਹ ਗਲਤ ਹੈ। ਵਾਰ ਬੈਂਤਾਂ ਵਿਚ ਹੋ ਹੀ ਨਹੀਂ ਸਕਦੀ।

ਕਾਲ ਵਿਚ ਹੀ ਪੈ ਚੁੱਕਾ ਸੀ ਜਦ ਕਿ ਵਖ ਵਖ ਭੱਟਾਂ ਨੇ ਜੋਧਿਆਂ ਦੀਆਂ ਨਿੱਕੀਆਂ ਨਿੱਕੀਆਂ ਵਾਰਾਂ ਲਿਖੀਆਂ, ਜਿਨ੍ਹਾਂ ਵਿਚੋਂ ਕੁਝ ਵਾਰਾਂ ਦੀਆਂ ਧਾਰਨਾਂ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਬਾਈ ਵਾਰਾਂ ਵਿਚੋਂ ਨੌ ਵਾਰਾਂ ਦੇ ਮੁੱਢ ਵਿਚ ਸੰਕੇਤ ਦਿੱਤੇ ਗਏ ਹਨ, ਜਿਵੇਂ ਆਸਾ ਦੀ ਵਾਰ ਦੇ ਮੁੱਢ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸੰਕੇਤ ਦਿੱਤਾ ਹੈ :—

**ਆਸਾ ਮਹਲਾ ੧ ॥ ਵਾਰ ਸਲੋਕਾਂ ਨਾਲਿ**
**ਸਲੋਕ ਭੀ ਮਹਲੇ ਪਹਿਲੇ ਕੇ ਲਿਖੇ,**
**ਟੁੰਡੇ ਅਸ ਰਾਜੈ ਕੀ ਧੁਨੀ ॥**

ਇਸ ਵਾਕ ਰਚਨਾਂ ਵਿਚ ਜਿਸ ਵਾਰ ਵੱਲ ਸੰਕੇਤ ਕੀਤਾ ਗਿਆ ਹੈ, ਉਸ ਦੀ ਇਕ ਪਉੜੀ ਹੇਠ ਲਿਖੇ ਅਨੁਸਾਰ ਹੈ :—

**ਭਬਕਿਓ ਸ਼ੇਰ ਸਰਦੂਲ ਰਾਇ, ਰਣ ਮਾਰੂ ਵੱਜੇ।**
**ਖਾਨ ਸੁਲਤਾਨ ਵਡ ਸੂਰਮੇ, ਵਿਚ ਰਣ ਦੇ ਗੱਜੇ।**
**ਖਤ ਲਿਖੇ ਟੁੰਡੇ ਅਸਰਾਜ ਨੂੰ, ਪਾਤਸ਼ਾਹੀ ਅੱਜੇ।**
**ਟਿੱਕਾ ਸਾਰੰਗ ਬਾਪ ਦੇ, ਦਿਤਾ ਭਰ ਲੱਜੇ।**
**ਫਤਹ ਪਾਇ ਅਸਰਾਜ ਜੀ, ਸ਼ਾਹੀ ਘਰ ਸੱਜੇ।**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਹ ਗੱਲ ਸਪੱਸ਼ਟ ਕੀਤੀ ਹੈ ਕਿ ਉਨ੍ਹਾਂ ਨੇ ਵਾਰ ਸ੍ਰੀ ਭਗਉਤੀ ਜੀ ਕੀ ਪਉੜੀਆਂ ਵਿਚ ਹੀ ਉਚਾਰੀ ਹੈ :—

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ।

ਜਿਸ ਤਰ੍ਹਾਂ ਕਿ ਉਪਰ ਦੱਸਿਆ ਗਿਆ ਹੈ ਕਿ ਪੰਜਾਬੀ ਕਾਵਿ-ਸਹਿਤ ਵਿਚ ਵਾਰਾਂ ਪੂਰਵ ਨਾਨਕ ਕਾਲ ਵਿਚ ਹੀ ਲਿਖੀਆਂ ਜਾਣ ਲਗ ਪਈਆਂ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਵਾਰ' ਨੂੰ ਅਧਿਆਤਮਕ ਰੂਪ ਦਿੱਤਾ। ਵਾਰ ਦੀ ਮਰਯਾਦਾ ਪੂਰੀ

ਤਰ੍ਹਾਂ ਕਾਇਮ ਰੱਖੀ, ਅਰਥਾਤ ਵਾਰ ਲਈ ਛੰਦ ਤਾਂ 'ਪਉੜੀ' ਹੀ ਵਰਤਿਆ, ਭਾਵੇਂ ਇਹ ਪਉੜੀਆਂ ਵਖ ਵਖ ਰੂਪਾਂ ਤੇ ਧਾਰਨਾਂ ਦੀਆਂ ਲਿਖੀਆਂ। ਇਨ੍ਹਾਂ ਦੇ ਪਾਏ ਪੂਰਨਿਆਂ ਤੇ ਚੱਲ ਕੇ ਸ੍ਰੀ ਗੁਰੂ ਅਮਰ ਦਾਸ ਜੀ, ਸ੍ਰੀ ਗੁਰੂ ਰਾਮ ਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਅਧਿਆਤਮਕ ਵਾਰਾਂ ਲਿਖੀਆਂ । ਇਨ੍ਹਾਂ ਗੁਰੂ ਸਾਹਿਬਾਨ ਦੀਆਂ ਵਾਰਾਂ ਦੀ ਕੁੱਲ ਗਿਣਤੀ ੨੧ ਹੈ। ਇਕ ਵਾਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਜ਼ੂਰੀ ਭੱਟਾਂ ਸੱਤੇ ਤੇ ਬਲਵੰਡ ਨੇ ਰਲ ਕੇ ਗੁਰੂ ਸਾਹਿਬਾਨ ਦੀ ਉਪਮਾਂ ਵਿਚ ਲਿਖੀ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਕੁੱਲ ਵਾਰਾਂ ਦੀ ਗਿਣਤੀ ੨੨ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਲਿਖ ਕੇ ਇਸ ਵਾਰ ਦੀਆਂ ਪਉੜੀਆਂ ਨਾਲ ਆਪ ਹੀ ਸਲੋਕ ਵੀ ਲਿਖ ਦਿੱਤੇ, ਭਾਵੇਂ ਉਨ੍ਹਾਂ ਸਲੋਕ ਵਿਚੋਂ ੧੬ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਵੀ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਵਾਰਾਂ ਵਿਚੋਂ ਜਿਨ੍ਹਾਂ ਵਾਰਾਂ ਉਪਰ 'ਵਾਰ ਸਲੋਕਾਂ ਨਾਲ' ਲਿਖਿਆ ਹੋਇਆ ਹੈ, ਉਹ ਵਾਰਾਂ ਜਿਨ੍ਹਾਂ ਗੁਰੂ ਸਾਹਿਬਾਨ ਨੇ ਉਚਾਰੀਆਂ ਉਨ੍ਹਾਂ ਨੇ ਆਪ ਹੀ ਵਾਰ ਦੀਆਂ ਪਉੜੀਆਂ ਨਾਲ ਸਲੋਕ ਲਿਖ ਕੇ ਵਾਰਾਂ ਸਲੋਕਾਂ ਨਾਲ ਮੁਕੰਮਲ ਕੀਤੀਆਂ । ਜਿਨ੍ਹਾਂ ਵਾਰਾਂ ਉਤੇ ਇਹ ਸੰਕੇਤ ਨਹੀਂ, ਉਹ ਵਾਰਾਂ ਨਿਰੀਆਂ ਪਉੜੀਆਂ ਵਿਚ ਹੀ ਸਨ ਅਤੇ ਪੰਚਮ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਮਰਯਾਦਾ ਪੁਰ ਫੁੱਲ ਚੜ੍ਹਾਉਂਦਿਆਂ ਉਨ੍ਹਾਂ ਵਾਰਾਂ ਨਾਲ ਆਪ ਸਲੋਕ ਲਿਖ ਕੇ ਵਾਰਾਂ ਮੁਕੰਮਲ ਕੀਤੀਆਂ।

ਭਾਈ ਗੁਰਦਾਸ ਜੀ ਨੇ ਵੀ ਵਾਰਾਂ ਲਿਖੀਆਂ। ਇਹ ਵਾਰਾਂ ਵੀ ਵਖ ਵਖ ਰੂਪਾਂ ਤੇ ਧਾਰਨਾ ਦੀਆਂ ਪਉੜੀਆਂ ਵਿਚ ਹੀ ਹਨ। ਇਨ੍ਹਾਂ ਦਾ ਵਿਸ਼ਾ ਇਤਿਹਾਸਕ, ਮਿਥਿਹਾਸਕ, ਸਮਾਜਕ ਤੇ ਅਧਿਆਤਮਕ ਵਖੋ ਵਖਰਾ ਹੈ । ਇਨ੍ਹਾਂ ਦਾਂਆਂ ਵਾਰਾਂ ਦੀਆਂ ਪਉੜੀਆਂ

ਨਾਲ ਸਲੋਕ ਬਿਲਕੁਲ ਨਹੀਂ। ਬੋਲੀ ਠੇਠ ਤੇ ਮੁਹਾਵਰੇ ਅਨੁਸਾਰ ਹੈ, ਇਹ ਵਾਰਾਂ ਸੁਹਣੀ ਤਰ੍ਹਾਂ ਅਲੰਕ੍ਰਿਤ ਵੀ ਹਨ, ਪਰ ਵਿਚ ਵਿਚ ਐਨੀ ਸੰਖੇਪਤਾ ਵਰਤੀ ਗਈ ਹੈ ਕਿ ਵਾਰ ਦਾ ਭਾਵ ਸਹਿਜੇ ਨਹੀਂ ਸਮਝਿਆ ਜਾ ਸਕਦਾ। ਇਨ੍ਹਾਂ ਨੇ ਇਕ ਇਕ ਪਉੜੀ ਵਿਚ ਕਈ ਕਈ ਉਦਾਹਰਣਾਂ ਦੇ ਕੇ ਅੰਤਲੀ ਤੁਕ ਵਿਚ ਆਪਣਾ ਸਿਧਾਂਤ ਸਪਸ਼ਟ ਕੀਤਾ ਹੈ। ਜਿਵੇਂ—

**ਅਮਲੀ ਅਮਲ ਨਾ ਛੱਡਣੀ ਹੋਇ ਬਹਿਣ ਇਕੱਠੇ।**
**ਜਿਉਂ ਜੂਏ ਜੋਹਾਰੀਆਂ ਲਗ ਦਾਵ ਉਪੱਠੇ।**
**ਚੋਰੀ ਚੋਰ ਨ ਪਲਰਹਿੰ ਦੁਖ ਸਹਿਣ ਗਰੱਠੇ।**
**ਰਹਿਣ ਨ ਗਨਿਕਾ ਵਾੜਿਅਹੁ ਵੇਕਰਮੀ ਲੱਠੇ।**
**ਪਾਪੀ ਪਾਪ ਕਮਾਂਵਦੇ ਹੋਇ ਫਿਰਦੇ ਨੱਠੇ।**
**ਪੀਰ ਮੁਰੀਦਾਂ ਪਿਰਹੜੀ ਸਭ ਪਾਪ ਪਣੱਠੇ।**

ਭਾਈ ਗੁਰਦਾਸ ਜੀ ਦੇ ਸਮਕਾਲੀ ਭੱਟਾਂ ਅਬਦੁਲ ਤੇ ਨੱਥੇ ਨੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਵਡਿਆਈ ਵਿਚ ਵਾਰਾਂ ਉਚਾਰੀਆਂ ਜੋ ਬੀਰ ਰਸ ਦਾ ਇਕ ਉੱਚ ਨਮੂਨਾ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਇਕ ਪੁਰਾਣਿਕ ਕਥਾ ਦੇ ਅਧਾਰ ਤੇ 'ਵਾਰ ਸ੍ਰੀ ਭਗਉਤੀ ਜੀ ਕੀ' ਜਾਂ 'ਚੰਡੀ ਦੀ ਵਾਰ' ਲਿਖੀ। ਇਹ ਵਾਰ ਪੰਜਾਬੀ ਦੀਆਂ ਬੀਰ-ਰਸੀ ਵਾਰਾਂ ਵਿਚੋਂ ਸ਼੍ਰੋਮਣੀ ਮੰਨੀ ਜਾ ਸਕਦੀ ਹੈ। ਡਾ: ਹਰਨਾਮ ਸਿੰਘ 'ਸ਼ਾਨ' ਨੇ 'ਚੰਡੀ ਦੀ ਵਾਰ' ਨੂੰ ਸ਼੍ਰੋਮਣੀ ਵਾਰ ਕਿਹਾ ਹੈ, ਦੂਸਰਾ ਦਰਜਾ ਨਜਾਬਤ ਕਵੀ ਦੀ ਨਾਦਰਸ਼ਾਹ ਦੀ ਵਾਰ ਨੂੰ ਅਤੇ ਤੀਸਰਾ ਦਰਜਾ ਕਵੀ ਪੀਰ ਮੁਹੰਮਦ ਕ੍ਰਿਤ ਚੱਠਿਆਂ ਦੀ ਵਾਰ ਨੂੰ ਦਿੱਤਾ ਹੈ।

ਪ੍ਰੋ: ਪਿਆਰਾ ਸਿੰਘ ਜੀ 'ਪਦਮ' ਨੇ ਆਪਣੀ ਪੁਸਤਕ 'ਪੰਜਾਬੀ ਵਾਰਾ' ਵਿਚ ਪ੍ਰਾਚੀਨ ਵਾਰਾਂ ਲਿਖਣ ਵਾਲੇ ੩੯ ਕਵੀਆਂ

ਦੀਆਂ ਵਾਰਾਂ ਦੇ ਨਾਂ ਦਿੱਤੇ ਹਨ। ਅਧੁਨਿਕ ਕਾਲ ਵਿਚ ਵੀ ਪੰਜਾਬੀ ਦੇ ਬਹੁਤ ਸਾਰੇ ਕਵੀਆਂ ਨੇ ਵਾਰਾਂ ਲਿਖੀਆਂ ਹਨ, ਜਿਨ੍ਹਾਂ ਵਿਚੋਂ ਗਿ: ਹਰਿੰਦਰ ਸਿੰਘ 'ਰੂਪ', ਹਜ਼ਾਰਾ ਸਿੰਘ ਗੁਰਦਾਸਪੁਰੀ, ਹਰਸਾ ਸਿੰਘ 'ਚਾਤਰ', ਪ੍ਰੋ: ਮੋਹਨ ਸਿੰਘ, ਪ੍ਰਿੰ: ਨਿਹਾਲ ਸਿੰਘ 'ਰਸ', ਅਵਤਾਰ ਸਿੰਘ 'ਆਜ਼ਾਦ', ਵਿਧਾਤਾ ਸਿੰਘ 'ਤੀਰ', ਤਾਰਾ ਸਿੰਘ 'ਕੋਮਲ' ਆਦਿਕ ਕਵੀਆਂ ਦੇ ਨਾਂ ਖਾਸ ਤੌਰ ਤੇ ਵਰਨਣ ਯੋਗ ਹਨ।

ਪੰਜਾਬੀ ਵਿਚ ਨਿਰੀਆਂ ਬੀਰ-ਰਸੀ ਵਾਰਾਂ ਹੀ ਨਹੀਂ ਲਿਖੀਆਂ ਗਈਆਂ ਸਗੋਂ ਇਤਿਹਾਸਕ, ਮਿਥਿਹਾਸਕ, ਸਮਾਜਕ, ਰਾਜਨੀਤਕ ਤੇ ਰੋਮਾਂਟਿਕ ਹਰ ਪਰਕਾਰ ਦੀਆਂ ਵਾਰਾਂ ਲਿਖੀਆਂ ਗਈਆਂ ਹਨ। ਹਰਿੰਦਰ ਸਿੰਘ 'ਰੂਪ' ਦੀ 'ਮਨੁਖ ਦੀ ਵਾਰ', ਸ਼ਾਮ ਸਿੰਘ ਅਟਾਰੀ ਦੀ ਵਾਰ, ਪ੍ਰੋ: ਮੋਹਣ ਸਿੰਘ ਦੀ ਰਾਣੀ ਸਾਹਿਬ ਕੌਰ ਦੀ ਵਾਰ ਆਦਿਕ ਸਭ ਇਤਿਹਾਸਕ ਵਾਰਾਂ ਹਨ, ਹਜ਼ਾਰਾ ਸਿੰਘ ਗੁਰਦਾਸਪੁਰੀ ਨੇ ਬੀਰ ਰਸੀ ਇਤਿਹਾਸਕ ਵਾਰਾਂ ਤੋਂ ਬਿਨਾਂ 'ਇਸ਼ਕ ਤੇ ਹੁਸਨ ਦੀ ਵਾਰ' ਇਕ ਰੁਮਾਂਟਿਕ ਵਾਰ ਲਿਖੀ। ਪ੍ਰਿੰਸੀਪਲ ਨਿਹਾਲ ਸਿੰਘ 'ਰਸ' ਤੇ ਕੁਝ ਹੋਰ ਕਵੀਆਂ ਨੇ ਚੀਨ ਤੇ ਭਾਰਤ ਦੇ ਜੰਗ ਸਮੇਂ ਚੀਨ ਦੀਆਂ ਵਾਰਾਂ ਲਿਖੀਆਂ। ਰਾਮ ਨਰਾਇਣ ਸਿੰਘ 'ਦਰਦੀ' ਦੀ ਭੁਪਿੰਦਰ ਸਿੰਘ ਦੀ ਵਾਰ ਬੀਰ ਰਸ ਦੀ ਵਾਰ ਦਾ ਇਕ ਉਚ ਨਮੂਨਾ ਹੈ। ਇਸੇ ਤਰ੍ਹਾਂ ਪੰਜਾਬੀ ਦੀਆਂ ਹੋਰ ਵੀ ਅਨੇਕਾਂ ਕਵੀਆਂ ਨੇ ਬੜੀਆਂ ਬੜੀਆਂ ਉੱਚ ਪਾਏ ਦੀਆਂ ਸ਼ਾਨਦਾਰ ਵਾਰਾਂ ਲਿਖੀਆਂ ਹਨ। ਅਧੁਨਿਕ ਕਾਲ ਦੇ ਕੁਝ ਕਵੀ ਬੜੀਆਂ ਕਲਾਤਮਕ ਤੇ ਉੱਚ ਪਾਏ ਦੀਆਂ ਵਾਰਾਂ ਲਿਖ ਰਹੇ ਹਨ।

# ਬੀਰ-ਰਸ ਦੇ ਸੰਤ ਸਿਪਾਹੀ

ਤੇ

# ਮਹਾਂ ਕਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਥਾਪਤ ਕੀਤੇ ਨਿਰੰਕਾਰੀ ਤਖਤ ਦੇ ਦਸਵੇਂ ਸ਼ਹਿਨਸ਼ਾਹ ਸਨ ਜਿਨ੍ਹਾਂ ਨੂੰ 'ਖਾਲਸਾ ਪੰਥ' ਦੇ ਸਾਜਨਹਾਰ, ਰੂਹਾਨੀ ਪਿਤਾ ਅਤੇ ਦਸਵੇਂ ਪਾਤਸ਼ਾਹ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ, ਆਪਣੇ ਸਮੇਂ ਦੇ ਇਕ ਮਹਾਨ ਕਵੀ ਸਨ, ਜਿਨ੍ਹਾਂ ਨੇ ਫ਼ਾਰਸੀ, ਸੰਸਕ੍ਰਿਤ, ਹਿੰਦੀ ਤੇ ਪੰਜਾਬੀ ਵਿਚ ਵੰਨ ਸੁਵੰਨੀਆਂ ਕਵਿਤਾਵਾਂ ਤੇ ਬਾਣੀਆਂ ਉਚਾਰੀਆਂ। ਆਪ ਦਾ ਜਨਮ ਪੋਹ ਸੁਦੀ ਸਪਤਮੀ ਸੰਮਤ ੧੭੨੩ ਬਿਕਰਮੀ, ਮੁਤਾਬਕ ਦਸੰਬਰ ਸੰਨ ੧੬੬੬ ਈਸਵੀ ਵਿਚ ਬਿਹਾਰ ਦੇ ਇਲਾਕੇ ਪਟਨਾ ਸ਼ਹਿਰ ਵਿਚ ਹੋਇਆ ਜਦ ਕਿ ਆਪ ਦੇ ਗੁਰੂ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦਾ ਪਰਚਾਰ ਕਰਨ ਲਈ ਆਸਾਮ ਵੱਲ ਗਏ ਹੋਏ ਸਨ। 'ਬਾਲ ਗੁਪਾਲ' ਪੰਘੂੜਿਓਂ ਹੀ ਸਿਆਣੇ ਜਾਂਦੇ ਹਨ ਦੇ ਕਥਨ ਅਨੁਸਾਰ ਬਚਪਨ ਵਿਚ ਆਪ ਦੇ ਹਿਰਦੇ ਅੰਦਰ ਬੀਰ-ਰਸ ਠਾਠਾਂ ਮਾਰਦਾ ਸੀ ਤੇ ਰੱਬੀ ਜਲਾਲ ਆਪ ਦੇ ਚਿਹਰੇ ਤੇ ਸੂਰਜ ਵਾਂਗ ਡਲ੍ਹਕਾਂ ਮਾਰਦਾ ਸੀ। ਆਪ ਛੇ ਸੱਤ ਸਾਲ ਦੀ ਅਵਸਥਾ ਵਿਚ ਦਰਿਆ ਗੰਗਾ ਦੇ ਕੰਢੇ ਆਪਣੇ ਹਾਣੀਆਂ ਸਣੇ ਖੇਡਣ ਲਈ ਜਾਂਦੇ ਤਾਂ ਬਾਲਕਾਂ ਦੇ ਦੋ ਜੱਥੇ ਬਣਾ ਕੇ ਕਾਨਿਆਂ ਦੇ ਤੀਰਾਂ ਕਮਾਨਾਂ ਨਾਲ ਜੁੱਧ ਦੀ ਖੇਡ ਖੇਡਦੇ ਅਤੇ ਕਦੀ ਕਦੀ ਖੂਹ ਉਤੇ ਪਾਣੀ ਲੈਣ ਆਈਆਂ ਮੁਟਿਆਰਾਂ ਦੇ ਘੜੇ ਤੀਰਾਂ ਤੇ ਗੁਲੇਲਾਂ ਨਾਲ ਫੁੰਡਦੇ। ਆਪ ਦੀ ਇਹ ਬਾਲ ਲੀਲਾ ਕਈਆਂ ਮਹਾਨ ਪੁਰਖਾਂ ਨੂੰ ਚੱਕ੍ਰਿਤ ਕਰਦੀ।

ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਮਗਰੋਂ ਆਪ ਆਪਣੇ ਮਾਮੇ ਕਿਰਪਾਲ ਚੰਦ ਜੀ ਦੀ ਨਗਰਾਨੀ ਵਿਚ ਸ੍ਰੀ ਆਨੰਦ ਪੁਰ ਸਾਹਿਬ ਆ ਗਏ ਅਤੇ ਗੁਰ ਗੱਦੀ ਪੁਰ ਬਿਰਾਜਮਾਨ ਹੁੰਦਿਆਂ ਹੀ ਆਪ ਨੇ ਅਨੁਭਵ ਕੀਤਾ ਕਿ ਦੇਸ ਦੇ ਹਿੰਦੂ ਆਪਣੇ ਆਪ ਨੂੰ ਨਿਮਾਣੇ ਨਿਤਾਣੇ ਸਮਝਕੇ ਮੁਗਲਾਂ ਤੇ ਪਠਾਣਾਂ ਦੇ ਮੁਕਾਬਲੇ ਕਰਨ ਤੋਂ ਅਸਮਰਥ ਸਮਝਦੇ ਸਨ ਤੇ ਕਿਹਾ ਕਰਦੇ ਸਨ ਕਿ ਅਸੀਂ ਦਾਲ ਭਾਤ ਖਾਣ ਵਾਲੇ ਇਨ੍ਹਾਂ ਸੰਢੇ ਤੇ ਵਹਿੜਕੇ ਖਾਣ ਵਾਲੇ ਦਾਹੜੀਆਂ ਵਾਲੇ ਮੁਗਲਾਂ ਤੇ ਪਠਾਣਾਂ ਨਾਲ ਕਿਸ ਤਰ੍ਹਾਂ ਟਾਕਰਾ ਕਰ ਸਕਦੇ ਹਾਂ ? ਆਪ ਨੇ ਭਾਰਤੀ ਹਿੰਦੂਆਂ ਦੇ ਖ਼ੂਨ ਵਿਚੋਂ ਅਜਿਹੀ ਕਾਇਰਤਾ ਦੀ ਭਾਵਨਾ ਦੂਰ ਕਰ ਦੇਣ ਦਾ ਪੱਕਾ ਇਰਾਦਾ ਕਰ ਲਿਆ ਅਤੇ ਇਸ ਖਿਆਲ ਨਾਲ ਸਿਖ ਸੰਗਤਾਂ ਅੰਦਰ ਬੀਰ-ਰਸ ਦੀ ਰੂਹ ਫੂਕਣੀ ਸ਼ੁਰੂ ਕਰ ਦਿੱਤੀ। ਆਪ ਨੇ ਸੰਗਤਾਂ ਵਿਚ ਐਲਾਨ ਕਰ ਦਿੱਤਾ ਕਿ ਦਰਸ਼ਨ ਕਰਨ ਲਈ ਆਉਣ ਵਾਲੇ ਪ੍ਰੇਮੀ ਗੁਰ ਦਰਬਾਰ ਲਈ ਘੋੜੇ ਅਤੇ ਸ਼ਸਤਰ ਆਦਿ ਦੀ ਭੇਟਾ ਲਿਆਇਆ ਕਰਨ । ਆਪ ਨੇ ਆਪਣੇ ਸਿਖਾਂ ਵਿੱਚ ਸ਼ਸਤਰ ਵਿਦਿਆ ਦੀ ਸਿਖਲਾਈ ਅਤੇ ਫ਼ੌਜੀ ਟਰੇਨਿੰਗ ਦੇਣ ਦਾ ਪੂਰਾ ਪੂਰਾ ਪ੍ਰਬੰਧ ਕਰ ਲਿਆ । ਆਮ ਗੁਰਸਿੱਖਾਂ ਨੂੰ ਸੰਤ-ਸਿਪਾਹੀ ਬਣਨ ਦੀ ਪ੍ਰੇਰਨਾ ਕਰਕੇ ਉਨ੍ਹਾਂ ਨੂੰ ਸ਼ਸਤਰ-ਧਾਰੀ ਬਣਾ ਦਿੱਤਾ।

ਅਪ੍ਰੈਲ ੧੬੯੯ ਵਿਚ ਵੈਸਾਖੀ ਵਾਲੇ ਦਿਨ ਆਪ ਨੇ ਖੰਡੇ ਦੀ ਪਾਹੁਲ ਤਿਆਰ ਕਰਕੇ ਦੇਸ, ਕੌਮ ਤੇ ਧਰਮ ਤੋਂ ਕੁਰਬਾਨ ਹੋਣ ਵਾਲੇ ਸੂਰਬੀਰਾਂ ਨੂੰ ਅੰਮ੍ਰਿਤ ਛਕਾ ਕੇ ਸਿੱਖ ਤੋਂ ਸਿੰਘ (ਸ਼ੇਰ ਬਬਰ) ਦੀ ਪਦਵੀ ਦਿੱਤੀ ਅਤੇ ਉਨ੍ਹਾਂ ਸਿੰਘਾਂ ਦੇ ਹਿਰਦਿਆਂ ਅੰਦਰ ਵੀਰਤਾ ਦੀ ਅਜਿਹੀ ਭਾਵਨਾ ਪੈਦਾ ਕੀਤੀ ਕਿ ਹਰ ਇਕ ਅੰਮ੍ਰਿਤਧਾਰੀ ਸਿੰਘ ਇਸ ਤਰ੍ਹਾਂ ਅਨੁਭਵ ਕਰਨ ਲਗ ਪਿਆ ਕਿ

ਉਹ ਲਖ ਲਖ ਮੁਗ਼ਲ ਅਥਵਾ ਪਠਾਣਾਂ ਤੇ ਭਾਰੂ ਹੈ। ਆਨੰਦ ਪੁਰ ਸਾਹਿਬ ਦੇ ਪਹਾੜੀ ਇਲਾਕੇ ਵਿਚ ਆਪ ਫ਼ੌਜਾਂ ਤਿਆਰ ਕਰ ਕੇ ਪਾਤਸ਼ਾਹੀ ਠਾਠ ਨਾਲ ਰਹਿਣ ਲਗ ਪਦੇ । ਆਪ ਨੇ ਨਦੌਣ, ਪਾਉਂਟੇ, ਭੰਗਾਣੀ ਤੇ ਆਨੰਦ ਪੁਰ ਵਿਚ ਲੜਾਈਆਂ ਕੀਤੀਆਂ। ਮੁਕਤਸਰ ਅਤੇ ਚਮਕੌਰ ਵਿਚ ਵੀ ਯੁਧ ਕੀਤੇ ਤੇ ਖਾਲਸੇ ਦੀ ਹਰ ਮੈਦਾਨ ਫਤਹ ਹੋਈ। ਆਪ ਨੇ ਹਰ ਮੈਦਾਨ ਵਿਚ ਕਿਤੇ ਵੀ ਆਪਣੀ ਜਾਂ ਖਾਲਸੇ ਦੀ ਫਤਹ ਦਾ ਦਾਅਵਾ ਨਹੀਂ ਕੀਤਾ, ਸਗੋਂ ਆਪ ਦਾ ਤੇ ਆਪ ਦੇ ਸਿੰਘਾਂ ਦਾ ਸਦਾ ਇਹੋ ਨਾਅਰਾ ਹੁੰਦਾ ਸੀ :—

'ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫਤਹ।'

ਆਪ ਸ਼ਸਤਰਾਂ ਦੇ ਐਨੇ ਪਿਆਰੇ ਸਨ ਕਿ ਆਪ ਹਰ ਪਰਕਾਰ ਦੇ ਸ਼ਸਤਰਾਂ ਨੂੰ ਵੀ ਗੁਰੂ ਪੀਰ ਦਾ ਰੂਪ ਮੰਨਦੇ ਸਨ। ਆਪ ਦਾ ਕਥਨ ਹੈ :—

**ਅਸੁ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ ॥**
**ਸੈਫ਼ ਸਰੋਹੀ ਸਾਹਿਬੀ ਯਹੀ ਹਮਾਰੇ ਪੀਰ ॥**

ਆਪ ਨੇ ਆਪਣੇ ਸਿੰਘਾਂ ਨੂੰ ਹਰ ਸਮੇਂ, ਰਾਤ ਦਿਨੇ ਸ਼ਸਤਰ ਧਾਰੀ ਰਹਿਣ ਦਾ ਹੁਕਮ ਕੀਤਾ ਕਿ ਹਰ ਸਿੰਘ ਕਿਰਪਾਨ ਧਾਰਨ ਕਰੇ, ਇਹ ਅਨੇਕਾਂ ਪਾਪ ਦੂਰ ਕਰਨ ਵਾਲੀ ਹੈ :—

**ਕ੍ਰਿਪਾਨ ਪਾਨ ਧਾਰੀਅੰ, ਅਨੇਕ ਪਾਪ ਟਾਰੀਅੰ।**

ਆਪ ਆਪਣੇ ਸਮੇਂ ਦੇ ਇਕ ਅਦੁਤੀ ਯੁਧ ਵੀਰ, ਮਹ, ਜੋਧੇ, ਰਣਬੀਰ, ਧਰਮ ਰੱਛਕ, ਮਹਾਂ ਕਵੀ, ਮਹਾਨ ਸਾਹਿਤਕਾਰਾਂ ਸਾਹਿਤਕਾਰਾਂ ਦੇ ਕਦਰ ਦਾਨ, ਅਤੇ ਦੁਸ਼ਟ ਦਮਨ ਸੰਤ ਸਿਪਾਹੀ ਸਨ। ਆਪ ਨੂੰ ਪਿੰਗਲ ਸ਼ਾਸਤਰ, ਅਲੰਕਾਰ ਸ਼ਾਸਤਰ, ਰਸ-

ਸ਼ਾਸਤਰ ਦਾ ਓਨਾ ਗਿਆਨ ਸੀ ਕਿ ਜਿਸ ਦੀ ਮਿਸਾਲ ਉਸ ਸਮੇਂ ਦੇ ਭਾਰਤ ਦੇ ਇਤਿਹਾਸ ਵਿਚ ਹੋਰ ਕਿਤੇ ਨਹੀਂ ਮਿਲਦੀ। ਆਪ ਦੀਆਂ ਫ਼ਾਰਸੀ ਦੀਆਂ ਕਾਵਿ ਰਚਨਾਵਾਂ ਜਫ਼ਰਨਾਮਾ, ਸੰਸਕ੍ਰਿਤ ਦੀਆਂ ਕਾਵਿ ਰਚਨਾਵਾਂ ਵਿਚੋਂ 'ਸਰਬ ਲੋਹ ਗ੍ਰੰਥ', ਹਿੰਦੀ-ਪੰਜਾਬੀ ਅਤੇ ਫ਼ਾਰਸੀ ਦੀ ਰਲਵੀਂ ਮਿਲਵੀਂ ਭਾਸ਼ਾ ਵਿਚ 'ਜਾਪੁ ਸਾਹਿਬ', ਨਿਰੋਲ ਹਿੰਦੀ ਵਿਚ 'ਸੁਧਾ ਸਵੱਯੇ ਅਤੇ ਤ੍ਵ ਪ੍ਰਸਾਦਿ ਸਵੱਯੇ, ਅਕਾਲ ਉਸਤਤ ਅਤੇ 'ਬਚਿੱਤਰ ਨਾਟਕ' ਆਦਿ ਬਾਣੀਆਂ ਹਨ। ਪੰਜਾਬੀ ਭਾਸ਼ਾ ਵਿਚ ਚੰਡੀ ਦੀ ਵਾਰ ਅਤੇ ਸ਼ਬਦ ਹਜ਼ਾਰੇ ਪਾ: ੧੦, ਆਦਿ ਰਚਨਾਵਾਂ ਬੜੀਆਂ ਹੀ ਪਰਸਿੱਧ ਹਨ। ਜਿੱਥੇ ਆਪ ਸਾਰੇ ਭਾਰਤ ਵਰਸ਼ ਦੇ ਇਕ ਮਹਾਨ ਕਵੀ ਸਨ ਓਥੇ ਆਪ ਨੇ ਪੰਜਾਬੀ ਕਾਵਿ-ਰਚਨਾ ਵਿਚ ਵੀ ਅਜਿਹਾ ਚਮਤਕਾਰ ਦਿਖਾਇਆ ਕਿ ਆਪਣੇ ਮਿੱਤਰ-ਪਿਆਰੇ ਦੇ ਵਿਯੋਗ ਨੂੰ ਬੁਰੀ ਤਰ੍ਹਾਂ ਅਨੁਭਵ ਕਰਦਿਆਂ ਆਪਣਾ ਖ਼ਿਆਲ ਠੇਠ ਪੰਜਾਬੀ ਵਿਚ ਹੇਠ ਲਿਖੇ ਅਨੁਸਾਰ ਪਰਗਟ ਕੀਤਾ :—

## ਖ਼ਿਆਲ ਪਾਤਸ਼ਾਹੀ ੧੦

ਮਿੱਤ੍ਰ ਪਿਆਰੇ ਨੂੰ
ਹਾਲ ਮੁਰੀਦਾਂ ਦਾ ਕਹਿਣਾ।
ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ
ਨਾਗ ਨਿਵਾਸਾਂ ਦੇ ਰਹਿਣਾ।
ਸੂਲ ਸੁਰਾਹੀ ਖ਼ੰਜਰ ਪਿਆਲਾ
ਬਿੰਗ ਕਸਾਈਆਂ ਦਾ ਸਹਿਣਾ।
ਯਾਰੜੇ ਦਾ ਸਾਨੂੰ ਸੱਥਰ ਚੰਗਾ
ਭੱਠ ਖੇੜਿਆਂ ਦਾ ਰਹਿਣਾ।

ਪੰਜਾਬ ਦਾ ਇਹ ਮਹਾਨ ਕਵੀ ਪੰਜਾਬ ਦੀ ਪਰੇਮ ਕੁੱਠੀ ਨਾਇਕਾ 'ਹੀਰ' ਦੀ ਮਨੋਭਾਵਨਾ ਤੋਂ ਪ੍ਰਭਾਵਤ ਹੋ ਕੇ ਆਪਣੇ 'ਯਾਰੜੇ' ਲਈ ਹਾਰਦਿਕ ਪਿਆਰ ਪਰਗਟ ਕਰਨ ਲਈ ਉਸ ਦੀ ਉਪਮਾ ਦੇਣ ਤੋਂ ਵੀ ਸੰਕੋਚ ਨਾ ਕਰ ਸਕਿਆ ਕਿ ਆਪਣੇ ਯਾਰ ਦਾ ਬਖ਼ਸ਼ਿਆ ਹੋਇਆ ਧਰਤੀ ਪੁਰ ਕੀਤਾ ਵਿਛਾਉਣਾ ਹੀ ਸਾਨੂੰ ਚੰਗਾ ਹੈ, ਪਰ ਯਾਰ ਕੋਲੋਂ ਵਿਛੋੜਨ ਵਾਲੇ ਖੇੜਿਆਂ (ਮਨਮੁਖਾਂ ਅਥਵਾ ਬੇ-ਮੁਖਾਂ) ਦੇ ਘਰ ਦਾ ਐਸ਼-ਵਰਜ ਦਾ ਜੀਵਨ ਭੱਠੀ ਵਿਚ ਪਵੇ।

ਆਪ ਦੀ ਕਾਵਿ-ਰਚਨਾ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਆਪ ਨੇ ਆਮ ਕਰਕੇ ਗਣ-ਛੰਦ ਹੀ ਲਿਖੇ ਹਨ ਜੋ ਬੜੇ ਜੋਸ਼ੀਲੇ ਹੁੰਦੇ ਹਨ। ਜੇਕਰ ਆਪ ਨੇ ਸਵੱਯੇ ਲਿਖੇ ਉਹ ਵੀ ਗਣਕ-ਸਵੱਯੇ ਲਿਖੇ, ਜਾਪੁ ਸਾਹਿਬ ਦੀਆਂ ਪਉੜੀਆਂ ਦੇ ਆਮ ਛੰਦ ਭੁਯੰਗ ਪ੍ਰਯਾਤ, ਚਾਚਰੀ, ਤੇਰਾ ਜੋਰ, ਚਰਪਟ, ਰੂਆਲ, ਏਕ ਅਛਰੀ ਆਦਿ ਸਾਰੇ ਹੀ ਗੁਣ ਛੰਦ ਹਨ। ਸੋ ਜਿੱਥੇ ਆਪ ਦੇ ਰੋਮ ਰੋਮ ਵਿਚੋਂ ਬੀਰ-ਰਸ ਛਲਕਦਾ ਸੀ, ਓਥੇ ਆਪ ਦੇ ਇਕ ਇਕ ਬੋਲ ਦਾ ਹਰ ਸ਼ਬਦ ਜੋਸ਼ੀਲਾ, ਮਟਕੀਲਾ, ਭੜਕੀਲਾ ਤੇ ਰੰਗੀਲਾ ਸੀ। ਇਹੋ ਕਾਰਣ ਹੈ ਕਿ ਆਪ ਜੀ ਦੀਆਂ ਕਾਵਿ-ਰਚਨਾਵਾਂ ਪੜ੍ਹਦਿਆਂ ਪੜ੍ਹਦਿਆਂ ਹਿਰਦਿਆਂ ਅੰਦਰ ਰੱਬੀ ਪ੍ਰੇਮ ਦੇ ਨਾਲ ਨਾਲ ਵੀਰ-ਰਸ ਠਾਠਾਂ ਮਾਰਨ ਲਗਦਾ ਹੈ।

ਆਪ ਆਪਣੇ ਸਮੇਂ ਦੇ ਇਕ ਮਹਾਨ ਕਰਮ ਯੋਗੀ, ਪਰਾਧੀਨਤਾ ਦੇ ਦੁਸ਼ਮਣ, ਤੇ ਮਾਨਵਤਾ ਦੇ ਪੁਜਾਰੀ ਸਨ। ਆਪ ਬ੍ਰਹਿਮੰਡ ਦੇ ਮਨੁੱਖ ਮਾਤਰ ਵਿਚ ਕੋਈ ਭਿੰਨ ਭੇਦ ਜਾਂ ਅੰਤਰ ਨਹੀਂ ਸਮਝਦੇ ਸਨ। ਆਪ ਫੁਰਮਾਉਂਦੇ ਹਨ :—

**ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ।**

ਜਾਂ

**ਦੇਹੁਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ,**
**ਮਾਨਸ ਸਭੈ ਏਕ ਪੈ ਅਨੇਕ ਕੋ ਪਰਭਾਉ ਹੈ ॥**

ਆਪ ਹਿੰਦੂ ਮੁਸਲਮਾਨ ਵਿਚ ਕੋਈ ਭਿੰਨ ਭੇਦ ਨਹੀਂ ਸਨ ਸਮਝਦੇ ਤੇ ਨਾ ਹੀ ਕਿਸੇ ਨਾਲ ਕੋਈ ਵਿਤਕਰਾ ਸਮਝਦੇ ਸਨ। ਆਪ ਧਰਮ ਵਿਚ ਕੱਟਰ ਪੁਣੇ ਦੇ ਸਖਤ ਵਿਰੋਧੀ ਸਨ, ਇਸੇ ਲਈ ਜਾਪ ਸਾਹਿਬ ਵਿਚ ਜਿੱਥੇ ਆਪ ਨੇ ਨਿਰੰਕਾਰ ਦੀ ਵਡਿਆਈ ਕਰਦਿਆਂ, "ਅਕਾਲ ਹੈਂ। ਅਜਾਲ ਹੈਂ।" ਕਿਹਾ, ਉਥੇ ਨਾਲ ਹੀ ਆਪ ਨੇ ਉਸ ਨੂੰ "ਅਲਾਹ ਹੈਂ, ਅਜਾਹ ਹੈਂ" ਵੀ ਕਿਹਾ। ਜਿੱਥੇ ਆਪ ਨੇ ਜਾਪੁ ਸਾਹਿਬ ਵਿਚ ਸੰਸਕ੍ਰਿਤ ਤੇ ਹਿੰਦੀ ਵਰਤੀ, ਉਥੇ ਆਪ ਨੇ ਅਰਬੀ ਤੇ ਫ਼ਾਰਸੀ ਵੀ ਵਰਤੀ ਹੈ। ਜਿਵੇਂ :—

**ਕਿ ਰੋਜ਼ੀ ਰਜ਼ਾਕੇ ॥ ਰਹੀਮੈ ਰਿਹਾਕੇ ॥**
**ਕਿ ਪਾਕ ਬਿਐਬ ਹੈਂ ॥ ਕਿ ਗ਼ੈਬੁਲ ਗ਼ੈਬ ਹੈਂ ॥੧੦੮॥**
**ਕਿ ਅਫਵੁਲ ਗੁਨਾਹ ਹੈਂ ॥ ਕਿ ਸ਼ਾਹਾਨ ਸ਼ਾਹ ਹੈਂ ॥**
**ਕਿ ਕਾਰਨ ਕੁਨਿੰਦ ਹੈਂ ॥ ਕਿ ਰੋਜ਼ੀ ਦਿਹੰਦ ਹੈਂ ॥੧੦੯॥**
**ਕਿ ਰਾਜ਼ਕ ਰਹੀਮ ਹੈਂ ॥ ਕਿ ਕਰਮੰ ਕਰੀਮ ਹੈਂ ॥**
**ਕਿ ਸਰਬੰ ਕਲੀ ਹੈਂ ॥ ਕਿ ਸਰਬੰ ਦਲੀ ਹੈਂ ॥੧੧੦॥**

ਇਨ੍ਹਾਂ ਅੰਤਲੀਆ ਦੋ ਤੁਕਾਂ ਵਿਚ ਜਿੱਥੇ ਆਪ ਨੇ ਪਹਿਲਾਂ ਫ਼ਾਰਸੀ ਵਰਤੀ ਹੈ ਤੇ ਫੇਰ ਸੰਸਕ੍ਰਿਤ ਤੇ ਹਿੰਦੀ ਰਲਵੀਂ ਮਿਲਵੀਂ ਵਰਤੀ ਹੈ, ਇਸ ਤਰ੍ਹਾਂ ਆਪ ਨੇ ਇਕੋ ਹੀ ਛੰਦ ਵਿਚ ਅਰਬੀ—ਫ਼ਾਰਸੀ—ਸੰਸਕ੍ਰਿਤ—ਹਿੰਦੀ ਆਦਿ ਦਾ ਮਿਸ਼ਰਨ ਦੇ ਕੇ ਇਹ ਸਿਧ ਕਰ ਦਿੱਤਾ ਕਿ ਆਪ ਦੀਆਂ ਨਜ਼ਰਾਂ ਵਿਚ ਜਿੱਥੇ ਸਾਰੇ ਮਨੁੱਖਾਂ ਨਾਲ ਇਕੋ ਜਿਹਾ ਪਿਆਰ ਸੀ ਉਥੇ ਭਾਰਤ ਵਿਚ ਵਰਤੀਆਂ ਜਾਣ

ਵਾਲੀਆਂ ਭਾਸ਼ਾਵਾਂ ਨਾਲ ਵੀ ਇਕੋ ਜਿਹਾ ਪਿਆਰ ਤੇ ਉਨ੍ਹਾਂ ਦਾ ਸਤਿਕਾਰ ਸੀ।

ਆਪ ਦੀ ਫ਼ੌਜ ਵਿਚ ਜਿੱਥੇ ਸ਼ਸਤਰ ਧਾਰੀ ਖਾਲਸਾ ਸੀ, ਓਥੇ ਹਿੰਦੂ ਤੇ ਪਠਾਣ ਵੀ ਸਨ ਜਿਹੜੇ ਖਾਲਸਾ ਦਲ ਦੇ ਮੱਢੇ ਨਾਲ ਮੋਢਾ ਜੋੜ ਕੇ ਦੇਸ, ਕੌਮ ਤੇ ਮਨੁੱਖਤਾ ਦੀ ਸੁਤੰਤਰਤਾ ਲਈ ਅਨਿਆਂ ਕਾਰੀ, ਫਿਰਕੂ ਤੇ ਜ਼ਾਲਮ ਹਕੂਮਤ ਦੀਆਂ ਜੜ੍ਹਾਂ ਹਿਲਾਉਣ ਲਈ ਲੜਦੇ ਰਹੇ। ਪੀਰ ਬੁਧੂ ਸ਼ਾਹ ਦੇ ਚਾਰ ਸਾਹਿਬਜ਼ਾਦੇ ਤੇ ਪੰਜ ਸੌ ਮੁਸਲਮਾਨ ਮੁਰੀਦ ਪਾਉਂਟੇ ਸਾਹਿਬ ਵਿਚ ਜ਼ਾਲਮ ਹਕੂਮਤ ਦੇ ਵਿਰੁਧ ਲੜਦੇ ਸ਼ਹੀਦ ਹੋ ਗਏ।

ਇਤਿਹਾਸ ਵਿਚ ਲਿਖਿਆ ਹੈ ਕਿ ਆਪ ਨਾਦੇੜ (ਸ੍ਰੀ ਹਜ਼ੂਰ ਸਾਹਿਬ) ਰਿਆਸਤ ਹੈਦਰਾਬਾਦ ਦੱਖਣ ਵਿਚ ੭ ਅਕਤੂਬਰ ਸੰਨ ੧੭੦੮ ਈਸਵੀ ਨੂੰ ਜੋਤੀ ਜੋਤ ਸਮਾ ਗਏ। ਇਸ ਤਰ੍ਹਾਂ ਆਪ ੪੨ ਸਾਲ ਨੌਂ ਮਹੀਨੇ ਤੇ ਪੰਦਰਾਂ ਦਿਨ ਦੀ ਆਯੂ ਵਿਚ ਪ੍ਰਲੋਕ ਸਧਾਰ ਗਏ।*

*ਕਈ ਇਤਿਹਾਸਕਾਰ ਲਿਖਦੇ ਹਨ ਕਿ ਆਪ ਇਸ ਤ੍ਰੀਕ ਤੋਂ ਮਗਰੋਂ ਵੀ ਇਸ ਸੰਸਾਰ ਵਿਚ ਵਿਚਰਦੇ ਰਹੇ।

# ਚੰਡੀ ਦੀ ਵਾਰ

## ਜਾਂ

# ਵਾਰ ਸ੍ਰੀ ਭਗਉਤੀ ਜੀ ਕੀ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਚਰਿਤ੍ਰ ਪਹਿਲਾ, ਚੰਡੀ ਚਰਿਤ੍ਰ ਦੂਜਾ ਅਤੇ 'ਵਾਰ ਸ੍ਰੀ ਭਗਉਤੀ ਜੀ ਕੀ' ਜਿਸ ਨੂੰ 'ਚੰਡੀ ਦੀ ਵਾਰ' ਵੀ ਕਹਿੰਦੇ ਹਨ, ਚੰਡੀ ਅਥਵਾ ਭਗਉਤੀ ਬਾਰੇ ਵਖ ਵਖ ਤਿੰਨ ਰਚਨਾਵਾਂ ਕੀਤੀਆਂ ਹਨ। ਇਨ੍ਹਾਂ ਤਿੰਨਾਂ ਹੀ ਕਾਵਿ ਰਚਨਾਵਾ ਦਾ ਵਿਸ਼ਾ ਵਸਤੂ ਤੇ ਕਹਾਣੀ ਇਕੋ ਹੀ ਹੈ। ਇਹ ਵਾਰਤਾ ਮਾਰਕੰਡੇ ਪੁਰਾਣ ਵਿਚ ਹੈ ਜਿਸ ਵਿਚ ਦੁਰਗਾ-ਉਸਤਤੀ ਦਾ ਪ੍ਰਸੰਗ ਹੈ। ਇਹ ਪਰਸੰਗ ਹੇਠ ਲਿਖੇ ਅਨੁਸਾਰ ਹੈ :—

ਸ਼ਿਵ ਜੀ ਆਪਣੀ ਇਸਤਰੀ ਪਾਰਬਤੀ ਨੂੰ ਇਹ ਵਾਰਤਾ ਇਸ ਤਰ੍ਹਾਂ ਸੁਣਾਉਂਦੇ ਹਨ, ਕਿ ਜਦੋਂ ਵਿਸ਼ਨੂੰ ਭਗਵਾਨ ਸੌਂ ਗਏ, ਤਾਂ ਕੰਵਲ ਵਿਚੋਂ ਪੈਦਾ ਹੋਏ ਬ੍ਰਹਮਾ ਨੇ ਮਧੂ ਤੇ ਕੈਟਭ ਆਦਿ ਰਾਕਸ਼ਾਂ ਨੂੰ ਮਾਰਨ ਲਈ ਜਿਸ ਨੂੰ ਸਿਮਰਿਆ ਸੀ ਮੈਂ ਉਸ 'ਮਹਾਂ ਕਾਲੀ' ਦੇਵੀ ਦਾ ਸੇਵਨ ਕਰਦਾ ਹਾਂ। ਉਸ ਨੇ ਆਪਣੇ ਦਸਾਂ ਹੱਥਾਂ ਵਿਚ ਭਿੰਨ ਭਿੰਨ ਸ਼ਸਤਰ ਤੇ ਅਸਤਰ ਧਾਰਨ ਕੀਤੇ ਹੋਏ ਹਨ। ਉਸ ਦੇ ਤਿੰਨ ਨੇਤਰ ਹਨ।

ਇਹ ਮਧੂ ਅਤੇ ਕੈਟਭ ਰਾਕਸ਼ ਵਿਸ਼ਨੂੰ ਮਹਾਰਾਜ ਦੇ ਕੰਨਾਂ ਦੀ ਮੈਲ ਤੋਂ ਪੈਦਾ ਹੋ ਗਏ ਸਨ ਅਤੇ ਇਹ ਬ੍ਰਹਮਾਂ ਨੂੰ ਮਾਰਨ ਲਈ ਤਿਆਰ ਹੋ ਗਏ ਸਨ, ਇਸ ਲਈ ਬ੍ਰਹਮਾ ਜੀ ਨੇ 'ਮਹਾਂ ਕਾਲੀ' ਦਾ

ਸਿਮਰਣ ਤੇ ਉਸ ਦੀ ਉਸਤਤੀ ਕੀਤੀ। ਉਹ ਮਹਾਂ ਕਾਲੀ ਪ੍ਰਗਟ ਹੋਈ ਜਿਸ ਦੀ ਸ਼ਕਤੀ ਨਾਲ ਵਿਸ਼ਨੂੰ ਮਹਾਰਾਜ ਨੇ ਉਹ ਦੋਵੇਂ ਰਾਕਸ਼ ਮਧੂ ਤੇ ਕੈਟਭ ਦੇ ਸਿਰ ਆਪਣੇ ਪੱਟਾਂ ਉਤੇ ਰੱਖ ਕੇ ਆਪਣੇ ਚੱਕਰ ਨਾਲ ਉਨ੍ਹਾਂ ਦੇ ਧੜਾਂ ਨਾਲੋਂ ਵਖਰੇ ਕਰ ਦਿੱਤੇ।

ਇਹ ਵਾਰਤਾ ਰਿਸ਼ੀਆਂ ਨੇ ਚੈਤ੍ਰਵੰਸ਼ ਵਿਚ ਪੈਦਾ ਹੋਏ ਚੱਕ੍ਰਵਰਤੀ ਰਾਜੇ ਸੁਰਥ ਨੂੰ ਸੁਣਾਈ ਸੀ। ਉਨ੍ਹਾਂ ਰਿਸ਼ੀਆਂ ਨੇ ਹੀ ਉਸ ਰਾਜੇ ਨੂੰ ਹੇਠ ਲਿਖੀ ਵਾਰਤਾ ਸੁਣਾਈ:—

ਪ੍ਰਾਚੀਨ ਸਮੇਂ ਵਿਚ ਦੇਵਤਿਆਂ ਤੇ ਰਾਕਸ਼ਾਂ ਵਿਚ ਸੌ ਸਾਲ ਯੁੱਧ ਹੁੰਦਾ ਰਿਹਾ। ਰਾਕਸ਼ਾਂ ਦਾ ਮੁਖੀ ਮਹਿਖਾਸੁਰ ਦੈਂਤ ਸੀ ਤੇ ਦੇਵਤਿਆਂ ਦਾ ਰਾਜਾ ਇੰਦਰ ਸੀ। ਦੇਵਤੇ ਰਾਕਸ਼ਾਂ ਕੋਲੋਂ ਹਾਰ ਗਏ ਅਤੇ ਮਹਿਖਾਸੁਰ ਨੇ ਰਾਜਾ ਇੰਦਰ ਦਾ ਸਿੰਘਾਸਨ ਖੋਹ ਲਿਆ। ਇੰਦਰ ਨੇ ਵਿਸ਼ਨੂੰ ਤੇ ਬ੍ਰਹਮਾ ਅਗੇ ਮਹਿਖਾਸੁਰ ਦੀ ਸ਼ਕਾਇਤ ਕੀਤੀ। ਵਿਸ਼ਨੂੰ, ਬ੍ਰਹਮਾ ਤੇ ਸ਼ਿਵ ਜੋ ਆਦਿ ਸ਼ਕਤੀ ਸ਼ਾਲੀ ਦੇਵਤੇ ਬੜੇ ਕ੍ਰੋਧ ਵਿਚ ਆ ਗਏ। ਇਸ ਕ੍ਰੋਧ ਦੇ ਸਮੇਂ ਇਨ੍ਹਾਂ ਦੇ ਸਰੀਰਾਂ ਵਿਚੋਂ ਤੇਜ—ਮਈ ਪ੍ਰਕਾਸ਼ ਨਿਕਲਿਆ ਜਿਸ ਨੇ ਇਕ ਨਾਰੀ ਦਾ ਰੂਪ ਧਾਰ ਲਿਆ ਅਤੇ ਉਸ ਦਾ ਪ੍ਰਕਾਸ਼ ਤਿੰਨਾਂ ਲੋਕਾਂ ਵਿਚ ਵਿਆਪਕ ਦਿਸਣ ਲੱਗਾ। ਸਾਰੇ ਦੇਵਤਿਆਂ ਦੇ ਮੁਖੀਆਂ ਦੇ ਤੇਜ ਪ੍ਰਤਾਪ ਨਾਲ ਕਲਿਆਣਕਾਰੀ ਦੇਵੀ ਦਾ ਸਰੂਪ ਪ੍ਰਕਾਸ਼ਮਾਨ ਹੋਇਆ। ਸ਼ੰਕਰ ਅਥਵਾ ਸ਼ਿਵ ਜੀ ਨੇ ਤ੍ਰਿਸੂਲ, ਵਿਸ਼ਨੂੰ ਨੇ ਚੱਕ੍ਰ, ਵਰੁਣ ਨੇ ਸੰਖ, ਅਗਨੀ ਨੇ ਬਰਛਾ, ਵਾਯੂ ਨੇ ਧਨੁਖ ਤੇ ਤੀਰਾਂ ਦੇ ਭੱਥੇ ਦੇਵੀ ਦੀ ਭੇਟਾ ਕੀਤੇ। ਹਿਮਾਲਾ ਨੇ ਸਵਾਰੀ ਲਈ ਸ਼ੇਰ ਅਤੇ, ਹੋਰ ਦੇਵਤਿਆਂ ਨੇ ਵੀ ਵਖ ਵਖ ਕਈ ਪ੍ਰਕਾਰ ਦੇ ਸ਼ਸਤਰ ਅਸਤ੍ਰ ਭੇਟਾ ਕੀਤੇ। ਇਹ ਸ਼ਸਤ੍ਰ ਅਸਤ੍ਰ ਪ੍ਰਾਪਤ ਕਰਕੇ ਦੇਵੀ ਉਚੀ ਸੁਰ ਨਾਲ ਗਰਜਣ ਲੱਗੀ, ਜਿਸ ਦੀ ਗਰਜ ਨਾਲ ਬ੍ਰਹਿਮੰਡ ਗੂੰਜਣ ਲਗ ਪਿਆ। ਇਹ ਦੇਖ ਕੇ ਦੇਵਤਿਆਂ ਨੇ ਭਗਤੀ—ਭਾਵ ਨਾਲ

ਉਸ ਦੇਵੀ ਦੀ ਅਰਾਧਨਾ ਕਰਕੇ ਉਸ ਨੂੰ ਪ੍ਰਸੰਨ ਕਰ ਲਿਆ।

ਹੁਣ ਮਹਿਖਾਸੁਰ ਦੈਂਤ ਮਹਾਨ ਫੌਜ ਲੈ ਕੇ ਆ ਗਿਆ। ਸਿੰਘ ਤੇ ਸਵਾਰ ਹੋ ਕੇ ਦੁਰਗਾ ਨੇ ਰਾਕਸ਼ਾਂ ਉਤੇ ਵਾਰ ਤੇ ਵਾਰ ਕੀਤੇ। ਮਹਿਖਾਸੁਰ ਦੈਂਤ ਮਾਰਿਆ ਗਿਆ। ਉਸ ਤੋਂ ਮਗਰੋਂ ਸੁੰਭ ਨਸੁੰਭ ਨਾਮੀ ਦੈਂਤ ਆਏ ਅਤੇ ਉਹ ਵੀ ਆਪਣੀ ਮਹਾਨ ਸੈਨਾ ਸਣੇ ਦੁਰਗਾ ਦੇ ਹੱਥੋਂ ਮਾਰੇ ਗਏ। ਹੋਰ ਵੀ ਅਨੇਕਾਂ ਰਾਕਸ਼ ਆਪਣੀ ਆਪਣੀ ਸੈਨਾ ਲੈ ਕੇ ਦੁਰਗਾ ਨੂੰ ਮਾਰਨ ਆਉਂਦੇ ਰਹੇ ਪਰ ਇਹ ਸਾਰੇ ਰਾਕਸ਼ ਵਾਰੀ ਵਾਰੀ ਮਰਦੇ ਗਏ। ਅੰਤ ਦੁਰਗਾ ਨੇ ਮਹਾਂ—ਦੈਂਤ ਨੂੰ ਥੱਲੇ ਡੇਗ ਕੇ ਆਪਣੇ ਪੈਰਾਂ ਨਾਲ ਲਤਾੜਿਆ ਤੇ ਇਸ ਤਰ੍ਹਾਂ ਸਾਰੇ ਰਾਕਸ਼ਾਂ ਦਾ ਨਾਸ ਕਰਕੇ ਦੇਵਤਿਆਂ ਨੂੰ ਪ੍ਰਸੰਨ ਕੀਤਾ। ਇਹ ਦੇਖ ਕੇ ਸਾਰੇ ਦੇਵਤੇ ਮਹਾ ਮਾਈ ਦੁਰਗਾ ਅਗੇ ਸੀਸ ਨਿਵਾ ਕੇ ਪ੍ਰਨਾਮ ਕਰਨ ਲੱਗੇ ਅਤੇ ਦੁਰਗਾ ਦੀ ਉਸਤਤੀ ਕਰਨ ਲੱਗੇ। ਜਿਸ ਜਗਦੰਬਾ (ਜਗਤ ਮਾਤਾ) ਨੇ ਆਪਣੀ ਸ਼ਕਤੀ ਨਾਲ ਸਾਰੇ ਸੰਸਾਰ ਨੂੰ ਵਿਆਪਕ ਕੀਤਾ ਹੋਇਆ ਹੈ, ਜਾਂ ਉਹ ਮਹਾਨ ਸ਼ਕਤੀ ਜੋ ਸਾਰੇ ਬ੍ਰਹਮੰਡ ਵਿਚ ਵਿਆਪਕ ਹੈ, ਅਸੀਂ ਸਾਰੇ ਦੇਵਤਿਆਂ ਤੇ ਰਿਖੀਆਂ ਦੇ ਪੂਜਣ ਯੋਗ ਉਸ ਮਾਤਾ ਨੂੰ ਪ੍ਰਨਾਮ ਕਰਦੇ ਹਾਂ। ਉਹ ਮਹਾ ਸ਼ਕਤੀ ਚੰਡਕਾ ਭਵਾਨੀ ਸਾਰੇ ਸੰਸਾਰ ਦਾ ਪਾਲਣ ਕਰਦੀ ਤੇ ਉਸ ਦੀ ਰੱਖਿਆ ਕਰਦੀ ਹੈ।

ਇਸ ਤਰ੍ਹਾਂ ਉਨ੍ਹਾਂ ਦੇਵਤਿਆਂ ਨੇ ਦੁਰਗਾ ਭਵਾਨੀ ਮਹਾਂ ਸ਼ਕਤੀ ਦੀ ਬੜੀ ਹੀ ਉਸਤਤ ਕੀਤੀ। ਸ੍ਰੀ ਦਸਮੇਸ਼ ਜੀ ਨੇ ਇਹ ਵਾਰਤਾ 'ਵਾਰ ਸ੍ਰੀ ਭਗਉਤੀ ਜੀ ਕੀ' ਦੇ ਰੂਪ ਵਿਚ ਵਰਣਨ ਕੀਤੀ ਹੈ।

# ਚੰਡੀ ਦੀ ਵਾਰ

**ੴ ਵਾਹਿਗੁਰੂ ਜੀ ਕੀ ਫਤਹ ॥**
**ਸ੍ਰੀ ਭਗਉਤੀ ਜੀ ਸਹਾਇ ॥**
**ਵਾਰ ਸ੍ਰੀ ਭਗਉਤੀ ਜੀ ਕੀ ॥ ਪਾਤਸ਼ਾਹੀ ੧੦ ॥**

**ਅਰਥ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਵਾਰ ਦਾ ਆਰੰਭ ਇਕ-ਓਅੰਕਾਰ ਵਾਹਿਗੁਰੂ, ਦੇ ਸਿਮਰਣ ਨਾਲ ਕਰਦੇ ਹਨ ਕਿ ਓਅੰਕਾਰ ਸਰਬ ਵਿਆਪਕ ਸਿਰਜਨ ਹਾਰ ਕੇਵਲ ਇਕੋ ਹੈ, ਉਸ ਵਿਸਮਾਦ ਰੂਪ ਸੱਚੇ ਸਤਿਗੁਰੂ ਦੀ ਹੀ ਫਤਹ ਜਾਂ ਜਿੱਤ ਹੁੰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਹੀ '੧ੴ' ਨੂੰ ਹੀ ਆਪਣਾ ਗੁਰੂ ਕਹਿਆ ਹੈ :—

**ਆਦਿ ਅੰਤੁ ਏਕੈ ਅਵਤਾਰਾ ॥**
**ਸੋਈ ਗੁਰੂ ਸਮਝਿਯਹੁ ਹਮਾਰਾ ॥**

ਸ੍ਰੀ 'ਭਗਉਤੀ' ਜੀ ਸਹਾਈ ਹੋਣ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਗਵੰਤ (ਭਗਵੰਤ—ਭਗਵਾਨ) ਦੀ ਸਰਬ ਵਿਆਪਕ ਸ਼ਕਤੀ (All Prevailing Power) ਨੂੰ ਭਗਵਤੀ ਕਹਿਆ ਹੈ, ਕਿਉਂਕਿ ਭਗਵਾਨ ਨਿਰਾਕਾਰ ਬ੍ਰਹਮ ਹੈ, ਜੋ ਸਰਬ ਵਿਆਪਕ ਸ਼ਕਤੀ ਦੇ ਰੂਪ ਵਿਚ ਹੀ ਸਾਰੇ ਬ੍ਰਹਿਮੰਡ ਨੂੰ ਧਾਰਨ ਕਰ ਰਹਿਆ ਹੈ।

ਇਹ ਸ੍ਰੀ ਭਗਉਤੀ ਜੀ ਕੀ 'ਵਾਰ' ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਚਾਰੀ ਹੋਈ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਹਾਨੀ ਤਖਤ ਦੇ ਦਸਵੇਂ ਪਾਤਸ਼ਾਹ ਹਨ।

੧. ਪ੍ਰਿਥਮ ਭਗਉਤੀ ਸਿਮਰਕੈ ਗੁਰੁ ਨਾਨਕ ਲਈਂ ਧਿਆਇ ॥
੨. ਫਿਰਿ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ ॥
੩. ਅਰਜਨ ਹਰਿ ਗੋਬਿੰਦ ਨੋ ਸਿਮਰੌ ਸ੍ਰੀ ਹਰਿ ਰਾਇ ॥
੪. ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸ ਡਿਠੇ ਸਭ ਦੁਖਿ ਜਾਇ ॥
੫. ਤੇਗ ਬਹਾਦਰ ਸਿਮਰੀਐ ਘਰਿ ਨਉਨਿਧਿ ਆਵੈ ਧਾਇ ॥
੬. ਸਭ ਥਾਂਈਂ ਹੋਇ ਸਹਾਇ ॥ ੧ ॥

## ਔਖੇ ਸ਼ਬਦਾਂ ਦੇ ਅਰਥ

ਪ੍ਰਿਥਮ—ਸਭ ਤੋਂ ਪਹਿਲਾਂ। ਭਗਉਤੀ—ਭਗਵੰਤ ਦੀ ਅਨੰਦ ਸ਼ਕਤੀ। ਸਿਮਰ ਕੇ—ਯਾਦ ਕਰ ਕੇ। ਨਉਨਿਧਿ—ਨੌਂ ਖ਼ਜ਼ਾਨੇ, ਹਰ ਪਰਕਾਰ ਦੇ ਪਦਾਰਥ।

## ਤੁਕਾਂ ਦੇ ਅਰਥ ਤੇ ਭਾਵ

੧. ਸਭ ਤੋਂ ਪਹਿਲਾਂ ਨਿਰੰਕਾਰ ਦੀ ਅਨੰਤ ਸ਼ਕਤੀ ਦਾ ਸਿਮਰਣ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਰਾਧਨਾ ਕਰਦਾ ਹਾਂ।

੨. ਫੇਰ ਸ੍ਰੀ ਗੁਰੂ ਅੰਗਦ ਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਅਰਾਧਨਾ ਕਰਦਾ ਹਾਂ, ਅਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਅਰਾਧਨਾ ਕਰਦਾ ਹਾਂ ਕਿ ਉਹ ਮੇਰੇ ਸਹਾਈ ਹੋਣ।

੩. ਮੈਂ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਹਰਿ ਗੋਬਿੰਦ ਜੀ ਤੇ ਸ੍ਰੀ ਹਰਿ ਰਾਇ ਜੀ ਦਾ ਸਿਮਰਣ ਕਰਦਾ ਹਾਂ।

੪. ਮੈਂ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਦੀ ਅਰਾਧਨਾ ਕਰਦਾ ਹਾਂ ਜਿਨ੍ਹਾਂ ਦਾ ਦਰਸ਼ਨ ਕੀਤਿਆਂ ਸਾਰੇ ਦੁਖ ਦੂਰ ਹੋ ਜਾਂਦੇ ਹਨ।

੫. ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸਿਮਰਣ ਕੀਤਿਆਂ ਨੌਂ

ਨਿਧੀਆਂ* ਬਦੋ ਬਦੀ ਘਰ ਵਿਚ ਆ ਜਾਂਦੀਆਂ ਹਨ।

੬. ਸਰਬ ਵਿਆਪੀ ਮਹਾਂ ਸ਼ਕਤੀ ਤੇ ਸਾਰੇ ਗੁਰੂ ਸਾਹਿਬਾਨ ਸਾਰੀਆਂ ਥਾਵਾਂ ਤੇ ਮੇਰੇ ਸਹਾਈ ਹੋਦੇ ਹਨ ॥ ੧ ॥

ਨੋਟ:—ਇਹ ਪਉੜੀ ਇਸ ਵਾਰ ਦਾ ਮੰਗਲਾਚਰਣ ਹੈ ਜਿਸ ਵਿਚ ਸਰਬ ਵਿਆਪਕ ਅਨੰਤ ਸ਼ਕਤੀ ਤੇ ਗੁਰੂ ਸਾਹਿਬਾਨ ਦੀ ਅਰਾਧਨਾ ਦਾ ਫਲ ਦਸਦਿਆਂ ਕਹਿਆ ਹੈ ਕਿ ਅਕਾਲ ਪੁਰਖ ਤੇ ਗੁਰੂ ਸਾਹਿਬਾਨ ਹਰ ਥਾਂ ਤੇ ਅਤੇ ਹਰ ਸਮੇਂ ਮੇਰੀ ਸਹਾਇਤਾ ਕਰਦੇ ਹਨ।

## ੨.

੧. 'ਖੰਡਾ' ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰੁ ਉਪਾਇਆ ॥
੨. ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲ ਰਚਾਇ ਬਣਾਇਆ ॥
੩. ਸਿੰਧ ਪਰਬਤ ਮੇਦਿਨੀ ਬਿਨ ਥੰਮਾਂ ਗਗਨੁ ਰਹਾਇਆ ॥
੪. ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ ॥
੫. ਤੈਹੀ ਦੁਰਗਾ ਸਾਜਿਕੈ ਦੈਤਾਂ ਦਾ ਨਾਸੁ ਕਰਾਇਆ ॥
੬. ਤੈਥੋਂ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰੁ ਘਾਇਆ ॥
੭. ਤੈਥੋਂ ਹੀ ਬਲੁ ਕ੍ਰਿਸ਼ਨ ਲੈ ਕੰਸੁ ਕੇਸੀ ਪਕੜਿ ਗਿਰਾਇਆ ॥
੮. ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ ॥
੯. ਕਿਨੀ ਤੇਰਾ ਅੰਤੁ ਨ ਪਾਇਆ ॥

---

*ਨੌਂ ਨਿਧੀਆਂ ਦਾ ਅਰਥ ਨੌਂ ਕੋਸ਼ ਜਾਂ ਨੌਂ ਖ਼ਜ਼ਾਨੇ ਹੈ। ਸ਼ਾਸਤਰਾਂ ਅਨੁਸਾਰ ਇਨ੍ਹਾਂ ਦੇ ਨਾਂ ਇਹ ਹਨ:—੧. ਪਦਮ, ੨. ਮਹਾਂ ਪਦਮ, ੩. ਮਕਰ, ੪. ਕਛਪ, ੫. ਮੁਕੰਦ, ੬. ਨੀਲ, ੭. ਸੰਖ, ੮. ਕੁੰਦ, ੯. ਖਰਬ ਇਨ੍ਹਾਂ ਵਿਚੋਂ ਇਕ ਵੀ ਕਿਸੇ ਨੂੰ ਪ੍ਰਾਪਤ ਹੋਵੇ ਉਸ ਕੋਲ ਮਾਇਆ ਦੀ ਤੋਟ ਨਹੀਂ ਆਉਂਦੀ।

## ਔਖੇ ਸ਼ਬਦਾਂ ਦੇ ਅਰਥ

ਖੰਡਾ—ਕਾਲ  ਮੇਦਨੀ—ਧਰਤੀ।  ਬਾਦ—ਝਗੜਾ।
ਦਹਸਿਰੁ—ਦਸਾਂ ਸਿਰਾਂ ਵਾਲਾ ਰਾਵਣ।

## ਤੁਕਾਂ ਦੇ ਅਰਥ ਤੇ ਭਾਵ

੧. ਜਿਸ ਸਿਰਜਣਹਾਰ ਨੇ ਸਭ ਤੋਂ ਪਹਿਲਾਂ *ਕਾਲ ਬਣਾ ਕੇ, ਸਾਰਾ ਜਹਾਨ ਪੈਦਾ ਕੀਤਾ।

੨. ਉਸ ਨੇ ਹੀ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿਕ ਦੇਵਤੇ ਬਣਾ ਕੇ ਆਪਣੀ ਕੁਦਰਤ ਦੀ ਖੇਡ ਰਚਕੇ ਸਭ ਕੁਝ ਬਣਾਇਆ।

੩. ਸਮੁੰਦਰ, ਪਹਾੜ, ਪ੍ਰਿਥਵੀ ਬਣਾਏ ਅਤੇ ਥੰਮਾਂ ਤੋਂ ਬਿਨਾਂ ਇਨ੍ਹਾਂ ਦੇ ਉਪਰ ਅਕਾਸ਼ ਟਿਕਾਇਆ।

੪. ਉਸ ਨੇ ਹੀ ਰਾਕਸ਼ ਅਤੇ ਦੇਵਤੇ ਬਣਾਏ ਅਤੇ ਉਨ੍ਹਾਂ ਵਿਚ ਝਗੜਾ ਖੜਾ ਕਰ ਦਿਤਾ।

੫. ਹੇ ਅਨੰਤ-ਸ਼ਕਤੀ ਤੂੰ ਹੀ ਦੁਰਗਾ (ਦੇਵੀ, ਚੰਡੀ) ਬਣਾ ਕੇ ਉਸ ਦੇ ਹਥੋਂ ਰਾਕਸ਼ਾਂ ਦਾ ਨਾਸ ਕਰਾਇਆ।

੬. ਤੇਰੇ ਕੋਲੋਂ ਹੀ ਰਾਮ ਨੇ ਤਾਕਤ ਲੈ ਕੇ ਤੀਰਾਂ ਨਾਲ ਦਸਾਂ ਸਿਰਾਂ ਵਾਲਾ ਰਾਵਣ ਮਾਰਿਆ।

੭. ਤੇਰੇ ਕੋਲੋਂ ਹੀ ਕ੍ਰਿਸ਼ਨ ਨੇ ਸ਼ਕਤੀ ਲੈ ਕੇ ਰਾਜਾ ਕੰਸ ਨੂੰ ਕੇਸਾਂ ਤੋਂ ਫੜ ਕੇ ਹੇਠਾਂ ਸੁਟ ਲਿਆ ਤੇ ਮਾਰ ਦਿਤਾ।

੮. ਵੱਡੇ ਵੱਡੇ ਰਿਖੀ ਮੁਨੀ ਦੇਵਤੇ ਬਣਾਏ ਜਿਨ੍ਹਾਂ ਨੇ ਕਈ ਤਪੱਸਿਆ ਕਰਕੇ ਆਪਣਾ ਸਰੀਰ ਤਪਾਇਆ।

੯. ਹੇ ਅਨੰਤ ! ਕਿਸੇ ਨੇ ਵੀ ਤੇਰਾ ਅੰਤ ਨਹੀਂ ਜਾਣਿਆ।

ਨੋਟ:—ਇਸ ਪਉੜੀ ਵਿਚ ਵਾਰ ਕਰਤਾ ਜੀ ਨੇ ਸਿਰਜਨ

---

*ਜਵਨ ਕਾਲ ਸਭ ਲੋਕ ਸਵਾਰਾ॥
ਨਮਸਕਾਰ ਹੈ ਤਾਹਿ ਹਮਾਰਾ॥

ਹਾਰ ਕਰਤਾਰ ਦੀ ਅਨੰਤ ਸ਼ਕਤੀ ਦਾ ਜ਼ਿਕਰ ਕਰਦਿਆਂ ਦਸਿਆ ਹੈ ਕਿ ਬ੍ਰਹਮਾਂ, ਵਿਸ਼ਨੂੰ, ਸ਼ਿਵ, ਰਾਕਸ਼ ਦੇਵਤੇ, ਰਿਖੀ ਮੁਨੀ ਸਭ ਉਸੇ ਦੀ ਰਚਨਾ ਹਨ ਤੇ ਰਾਮ, ਕ੍ਰਿਸ਼ਨ ਆਦਿਕ ਅਵਤਾਰਾਂ ਨੇ ਉਸੇ ਦੀ ਸ਼ਕਤੀ ਨਾਲ ਹੀ ਵੈਰੀਆਂ ਦਾ ਨਾਸ ਕੀਤਾ।

### ੩.

੧. ਸਾਧੂ ਸਤਿਜੁਗੁ ਬੀਤਿਆ ਅਧਸੀਲੀ ਤ੍ਰੇਤਾ ਆਇਆ ॥
੨. ਨਚੀ ਕਲ ਸਰੋਸਰੀ ਕਲਿ ਨਾਰਦ ਡਉਰੂ ਵਾਇਆ ॥
੩. ਅਭਿਮਾਨ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਭ ਉਪਾਇਆ ॥
੪. ਜੀਤ ਲਏ ਤਿਨ ਦੇਵਤੇ ਤਿਹ ਲੋਕੀ ਰਾਜ ਕਮਾਇਆ ॥
੫. ਵਡਾ ਬੀਰ ਅਖਾਇਕੇ ਸਿਰ ਉਪਰ ਛਤ੍ਰ ਫਿਰਾਇਆ ॥
੬. ਦਿੱਤਾ ਇੰਦ੍ਰ ਨਿਕਾਲ ਕੇ ਤਿਨਿ ਗਿਰਿ ਕੈਲਾਸੁ ਤਕਾਇਆ ॥
੭. ਡਰਿਕੈ ਹਥੋਂ ਦਾਨਵੀ ਦਿਲ ਅੰਦਰਿ ਤ੍ਰਾਸੁ ਵਧਾਇਆ ॥
੮. ਪਾਸ ਦੁਰਗਾ ਦੇ ਇੰਦਰ ਆਇਆ ॥ ੩ ॥

### ਔਖੇ ਸ਼ਬਦਾਂ ਦੇ ਅਰਥ

ਅਧਸੀਲੀ—ਅੱਧੇ ਸੀਲ ਸੰਤੋਖ ਸੁਭਾ ਵਾਲਾ। ਕਲ—ਕਲ੍ਹਾ, ਲੜਾਈ। ਸਰੋਸਰੀ—ਹਰ ਇਕ ਦੇ ਸਿਰ ਚੜ੍ਹਕੇ। ਕਲਿ—ਕਲ੍ਹਾ ਅਥਵਾ ਲੜਾਈ ਦੀ ਦੇਵੀ। ਨਾਰਦ—ਨਾਰਦ ਮੁਨੀ। ਡਉਰੂ ਵਾਇਆ—ਲੜਾਈ ਲਈ ਡਉਰੂ (ਡਿਬਡਿਬਾ) ਵਜਾਇਆ। ਮਹਿਖਾਸੁਰ—ਇਕ ਝੋਟੇ ਵਰਗੇ ਰੂਪ ਦਾ ਮਹਾਂ ਭਿਆਨਕ ਰਾਖਸ਼। ਸੁੰਭ—ਇਕ ਹੋਰ ਬਲਵਾਨ ਰਾਖਸ਼। ਗਿਰਿ ਕੈਲਾਸੁ—ਪਰਬਤ। ਦਾਨਵੀ—ਰਾਕਸ਼ਾਂ। ਤ੍ਰਾਸ—ਡਰ, ਭੈ।

## ਤੁਕਾਂ ਦੇ ਅਰਥ ਤੇ ਭਾਵ

੧. ਸੰਤਾਂ ਵਰਗੇ ਸੁਭਾ ਵਾਲਾ ਸਤਿਜੁਗ ਦਾ ਸਮਾਂ ਬੀਤ ਗਿਆ ਤੇ ਤ੍ਰੇਤਾ ਜੁਗ ਆ ਗਿਆ, ਜਿਸ ਵਿਚ ਲੋਕ ਅੱਗੇ ਨਾਲੋਂ ਅੱਧੇ ਸੀਲ ਸੰਤੋਖ ਵਾਲੇ ਸੁਭਾ ਦੇ ਹੋ ਗਏ । ਸਤਿਜੁਗ ਵਿਚ ਲੋਕ ਸਤੋ ਗੁਣੀ (ਸੀਲ ਸੰਤੋਖ ਵਾਲੇ) ਸਨ ਪਰ ਤ੍ਰੇਤੇ ਦੇ ਲੋਕ ਰਜੋ ਤੇ ਸਤੋ ਗੁਣ ਦੇ ਮਿਲਵੇਂ ਸੁਭਾ ਵਾਲੇ ਹੋ ਗਏ ।

੨. ਕਲ੍ਹਾ ਲੜਾਈ ਲੋਕਾਂ ਦੇ ਸਿਰ ਚੜ੍ਹ ਕੇ ਨੱਚੀ, ਲੜਾਈ ਦੇ ਦੇਵੀ ਕਲ੍ਹਾ ਅਤੇ ਸ਼ਰਾਰਤ ਦੇ ਦੇਵਤੇ ਨਾਰਦ ਮੁਨੀ ਨੇ ਜੁੱਧ ਕਰਾਉਣ ਲਈ ਡਉਰੂ (ਡਮਰੂ) ਵਜਾਇਆ ।

੩. ਤ੍ਰੇਤੇ ਵਿਚ ਕਿਉਂਕਿ ਦੇਵਤੇ ਅਭਿਮਾਨੀ ਹੋ ਗਏ ਸਨ, ਉਨ੍ਹਾਂ ਦਾ ਹੰਕਾਰ ਤੋੜਨ ਵਾਸਤੇ ਸਿਰਜਨਹਾਰ ਨੇ ਮਹਿਖਾਸੁਰ ਅਤੇ ਸੁੰਭ ਨਿਸੁੰਭ ਆਦਿ ਰਾਕਸ਼ ਪੈਦਾ ਕੀਤੇ ।

੪. ਇਨ੍ਹਾਂ ਰਾਕਸ਼ਾਂ ਨੇ ਦੇਵਤੇ ਜਿੱਤ ਲਏ ਅਤੇ ਤਿੰਨਾਂ ਲੋਕਾਂ (ਅਕਾਸ਼, ਧਰਤ ਤੇ ਪਤਾਲ) ਉਤੇ ਰਾਜ ਕੀਤਾ ।

੫. ਮਹਿਖਾਸੁਰ ਨੇ ਆਪਣੇ ਆਪ ਨੂੰ ਮਹਾਂਬਲੀ ਅਖਵਾ ਕੇ ਆਪਣੇ ਸਿਰ ਉਤੇ ਰਾਜ ਭਾਗ ਦਾ ਛਤਰ ਝੁਲਾਇਆ ।

੬. ਉਸ ਨੇ ਦੇਵਤਿਆਂ ਦੇ ਰਾਜੇ ਇੰਦਰ ਨੂੰ ਦੇਵ ਲੋਕ ਵਿਚੋਂ ਕੱਢ ਦਿੱਤਾ ਤੇ ਉਸ ਨੇ ਕੈਲਾਸ਼ ਪਰਬਤ ਵਿਚ ਜਾ ਆਸਰਾ ਲਿਆ ।

੭. ਰਾਕਸ਼ਾਂ ਕੋਲੋਂ ਡਰਦਿਆਂ ਉਹ ਦਿਲ ਅੰਦਰ ਬੜਾ ਭੈ-ਭੀਤ ਹੋਇਆ ।

੮. ਇੰਦਰ ਸਹਾਇਤਾ ਲਈ ਮਹਾਂ ਸ਼ਕਤੀ ਦੁਰਗਾ ਕੋਲ ਆਇਆ ॥ ੩ ॥

## ੪.

੧. ਇਕ ਦਿਹਾੜੇ ਨਾਵਣ ਆਈ ਦੁਰਗਸਾਹ ॥
੨. ਇੰਦਰ ਬਿਰਥਾ ਸੁਣਾਈ ਆਪਣੇ ਹਾਲ ਦੀ ॥
੩. ਛੀਨ ਲਈ ਠਕੁਰਾਈ ਸਾਤੇ ਦਾਨਵੀ ॥
੪. ਲੋਕੀ ਤਿਹੀ ਫਿਰਾਈ ਦੋਹੀ ਆਪਣੀ ॥
੫. ਬੈਠੇ ਵਾਇ ਵਧਾਈ ਤੇ ਅਮਰਾਵਤੀ ॥
੬. ਦਿਤੇ ਦੇਵ ਭਜਾਈ ਸਭਨਾ ਰਾਕਸ਼ਾਂ ॥
੭. ਕਿਨੇ ਨ ਜਿਤਾ ਜਾਈ ਮਹਿਖੇ ਦੈਤ ਨੂੰ ॥
੮. ਤੇਰੀ ਸਾਮ ਤਕਾਈ ਦੇਵੀ ਦੁਰਗਸਾਹ ॥

## ਔਖੇ ਸ਼ਬਦਾਂ ਦੇ ਅਰਥ

ਦੁਰਗਸਾਹ—ਮਹਾਂ ਮਾਈ, ਸ਼ਕਤੀ ਦੀ ਦੇਵੀ । ਬਿਰਥਾ—ਹਡ-ਬੀਤੀ । ਠਕੁਰਾਈ—ਰਾਜ ਭਾਗ । ਸਾਤੇ—ਸਾਥੋਂ । ਫਿਰਾਈ ਦੋਹੀ—ਦਬ-ਦਬਾ ਕਾਇਮ ਕਰ ਲਿਆ । ਵਾਇ ਵਧਾਈ—ਆਪਣਾ ਰੋਹਬ-ਦਾਬ ਵਧਾ ਕੇ । ਅਮਰਾਵਤੀ—ਦੇਵ ਪੁਰੀ, ਦੇਵ ਲੋਕ। ਸਾਮ—ਸ਼ਰਣ ।

## ਤੁਕਾਂ ਦੇ ਅਰਥ ਤੇ ਭਾਵ

੧. ਇਕ ਦਿਨ ਮਹਾਂ-ਮਾਈ ਦੁਰਗਾ ਨਦੀ ਤੇ ਇਸ਼ਨਾਨ ਕਰਨ ਆਈ।

੨. ਦੇਵਤਿਆਂ ਦੇ ਰਾਜੇ ਇੰਦਰ ਨੇ ਆਪਣੇ ਨਾਲ ਬੀਤੀ ਹਾਲਤ ਕਹਿ ਸੁਣਾਈ।

੩. ਹੇ ਮਾਤਾ ! ਸਾਡੇ ਕੋਲੋਂ ਰਾਕਸ਼ਾਂ ਨੇ ਰਾਜ ਭਾਗ ਖੋਹ ਲਿਆ ਹੈ ।

੪. ਉਨ੍ਹਾਂ ਰਾਕਸ਼ਾਂ ਨੇ ਤਿੰਨਾਂ ਲੋਕਾਂ ਵਿਚ ਆਪਣਾ ਦਬ-ਦਬਾ ਕਾਇਮ ਕਰ ਲਿਆ।

੫. ਉਹ ਆਪਣਾ ਰੋਹਬ-ਦਾਬ ਵਧਾ ਕੇ ਇੰਦਰ ਪੁਰੀ ਵਿਚ ਜਾ ਬੈਠੇ ਹਨ।

੬. ਸਾਰੇ ਰਾਕਸ਼ਾਂ ਨੇ ਦੇਵ ਪੁਰੀ ਵਿਚੋਂ ਦੇਵਤੇ (ਮਾਰ ਮਾਰ ਕੇ) ਭਜਾ ਦਿੱਤੇ ਹਨ।

੭. ਕਿਸੇ ਨੇ ਵੀ ਜਾ ਕੇ ਮਹਿਖਾਸੁਰ ਰਾਕਸ਼ ਨਹੀਂ ਜਿੱਤਿਆ।

੮. ਹੇ ਦੁਰਗਾ ਭਵਾਨੀ! ਹੁਣ ਮੈਂ ਤੇਰੀ ਸ਼ਰਣ ਆਇਆ ਹਾਂ, (ਕਿ ਤੂੰ ਸਾਡੀ ਸਹਾਇਤਾ ਕਰ)।

## ੫.

**੧. ਦੁਰਗਾ ਬੈਣ ਸੁਣੰਦੀ ਹਸੀ ਹੜਹੜਾਇ ॥**
**੨. ਓਹੀ ਸੀਹੁ ਮੰਗਾਇਆ ਰਾਕਸ਼ ਭੱਖਣਾ ॥**
**੩. ਚਿੰਤਾ ਕਰਹੁ ਨ ਕਾਈ ਦੇਵਾਂ ਨੂੰ ਆਖਿਆ ॥**
**੪. ਰੋਹ ਹੋਈ ਮਹਾਂ ਮਾਈ ਰਾਕਸਿ ਮਾਰਣੇ ॥ ੫ ॥**

## ਤੁਕਾਂ ਦੇ ਅਰਥ ਤੇ ਭਾਵ

੧. ਇੰਦਰ ਦੀਆਂ ਗੱਲਾਂ ਸੁਣਦਿਆਂ ਹੀ ਮਹਾਂ ਮਾਈ ਦੁਰਗਾ ਖਿੜ-ਖਿੜਾ ਕੇ ਹੱਸ ਪਈ।

੨. ਉਸ ਨੇ ਉਹ ਸ਼ੇਰ ਜੋ ਰਾਕਸ਼ਾਂ ਨੂੰ ਖਾ ਜਾਣ ਵਾਲਾ ਸੀ ਮੰਗਵਾ ਲਿਆ।

੩. ਦੇਵਤਿਆਂ ਨੂੰ ਕਿਹਾ ਕਿ ਤੁਸੀਂ ਰਤਾ ਜਿੰਨਾ ਵੀ ਫ਼ਿਕਰ ਨਾ ਕਰੋ।

੪. ਇਹ ਗੱਲ ਕਹਿ ਕੇ ਮਹਾਂ ਮਾਈ ਦੁਰਗਾ ਰਾਕਸਾਂ ਨੂੰ ਮਾਰਨ ਲਈ ਕ੍ਰੋਧ ਵਿਚ ਆ ਗਈ ॥ ੫ ॥

## ੬.

## ਦੋਹਰਾ

**ਰਾਕਿਸ ਆਏ ਰੋਹਲੇ ਖੇਤ ਭਿੜਨ ਕੇ ਚਾਇ ॥**
**ਲਿਸ਼ਕਣ ਤੇਗਾਂ ਬਰਛੀਆਂ, ਸੂਰਜੁ ਨਦਰਿ ਨਾ ਪਾਇ ॥੬॥**

## ਅਰਥ

ਰਾਕਸ਼ ਜੰਗ ਦੇ ਮੈਦਾਨ ਵਿਚ ਲੜਨ ਦੇ ਚਾਅ ਨਾਲ ਬੜੇ ਕਰੋਧ ਵਿਚ ਆਏ । (ਉਨ੍ਹਾਂ ਦੇ ਹੱਥਾਂ ਵਿਚ) ਤਲਵਾਰਾਂ ਤੇ ਬਰਛੀਆਂ ਚਮਕਦੀਆਂ ਸਨ, ਜਿਨ੍ਹਾਂ ਦੀ ਲਿਸ਼ਕਾਰ ਕਰਕੇ ਸੂਰਜ ਵੀ ਨਜ਼ਰ ਨਹੀਂ ਸੀ ਆਉਂਦਾ ॥ ੬ ॥

## ੭.

## ਪਉੜੀ

**੧. ਦੁਹਾਂ ਕੰਧਾਰਾਂ ਮੁਹਿ ਜੁੜੇ ਢੋਲ ਸੰਖ ਨਗਾਰੇ ਬੱਜੇ ॥**
**੨. ਰਾਕਸਿ ਆਏ ਰੋਹਲੇ ਤਲਵਾਰੀ ਬਖ਼ਤਰ ਸੱਜੇ ॥**
**੩. ਜੁਟੇ ਸਉਹੇ ਜੁਧ ਨੂੰ ਇਕ ਜਾਤ ਨ ਜਾਨਣ ਭੱਜੇ ॥**
**੪. ਖੇਤ ਅੰਦਰਿ ਜੋਧੇ ਗੱਜੇ ॥ ੭ ॥**

## ਔਖੇ ਸ਼ਬਦਾਂ ਦੇ ਅਰਥ

ਕੰਧਾਰਾਂ—ਧਿਰਾਂ, ਪਾਸਿਆਂ । ਮੁਹਿ ਜੁੜੇ—ਮੂੰਹ ਜੁੜੇ ਮੁਕਾਬਲੇ ਹੋਏ । ਰੋਹਲੇ—ਕਰੋਧ ਵਿਚ । ਬਖ਼ਤਰ—ਜਿਰਾਹ-

ਬਖ਼ਤਰ, ਸੰਜੋਆਂ, ਲੋਹੇ ਦੀ ਜਾਲੀ ਦੀਆਂ ਪੁਸ਼ਾਕਾਂ । ਸਉਹੇਂ—ਸਾਹਮਣੇ । ਖੇਤ—ਜੰਗ ਦਾ ਮੈਦਾਨ, ਰਣ-ਭੂਮੀ ।

## ਤੁਕਾਂ ਦੇ ਅਰਥ ਤੇ ਭਾਵ

੧. ਦੋਹਾਂ ਪਾਸਿਆਂ ਦੀਆਂ ਫੌਜਾਂ ਆਹਮੋ ਸਾਹਮਣੇ ਹੋਈਆਂ ਅਤੇ ਜੰਗ ਲਈ ਢੋਲ, ਸੰਖ ਅਤੇ ਨਗਾਰੇ ਵੱਜਣ ਲੱਗੇ ।

੨. ਤਲਵਾਰਾਂ ਅਤੇ ਸੰਜੋਆਂ ਨਾਲ ਸਜੇ ਹੋਏ ਰਾਕਸ਼ ਬੜੇ ਕਰੋਧ ਵਿਚ ਆਏ ਹੋਏ ਸਨ ।

੩. ਇਕੋ ਜਿਹੇ ਸੂਰਮੇ ਆਹਮੋ ਸਾਹਮਣੇ ਹੋਕੇ ਲੜਨ ਲਗੇ, ਪਰ ਉਹ ਰਣ ਖੇਤਰ ਵਿਚੋਂ ਭੱਜ ਕੇ ਨਹੀਂ ਜਾਂਦੇ ।

੪. ਉਹ ਬਲਵਾਨ ਜੰਗ ਦੇ ਮੈਦਾਨ ਵਿਚ ਖੂਬ ਗਰਜੇ ॥੭॥

## ੮.

### ਪਉੜੀ

੧. ਜੰਗ ਮੁਸਾਫ਼ਾ ਬੱਜਿਆ ਰਣ ਘੁਰੇ ਨਗਾਰੇ ਚਾਵਲੇ ॥
੨. ਝੂਲਣ ਨੇਜੇ ਬੈਰਕਾਂ ਨੀਸਾਣ ਲਸਨਿ ਲਸਾਵਲੇ ॥
੩. ਢੋਲ ਨਗਾਰੇ ਪਉਣ ਦੇ ਊਂਘਨ ਜਾਣ ਜਟਾਵਲੇ ॥
੪. ਦੁਰਗਾ ਦਾਨੋ ਡਹੇ ਰਣ ਨਾਦ ਵੱਜਨ ਖੇਤ ਭੀਹਾਵਲੇ ॥
੫. ਬੀਰ ਪਰੋਤੇ ਬਰਛੀਏਂ ਜਣੁ ਡਾਲਿ ਚਮੁਟੇ ਆਵਲੇ ॥
੬. ਇਕ ਵੱਢੇ ਤੇਗੀ ਤੜਫੀਅਨ ਮਦ ਪੀਤੇ ਲੋਟਨਿ ਬਾਵਲੇ ॥
੭. ਇਕਿ ਚੁਣਿ ਚੁਣਿ ਝਾੜਉ ਕਢੀਅਨੁ ਰੇਤ ਵਿਚੋਂ ਸੁਇਨਾ ਡਾਵਲੇ ॥
੮. ਗਦਾ ਤ੍ਰਿਸੂਲਾਂ ਬਰਛੀਆਂ ਤੀਰ ਵਗਨ ਖਰੇ ਉਤਾਵਲੇ ॥

## ੯. ਜਣ ਡੱਸੇ ਭੁਜੰਗਮ ਸਾਵਲੇ, ਮਰ ਜਾਵਨ ਬ ਰ ਰੁਹਾਵਲੇ ॥੯॥

### ਔਖੇ ਸ਼ਬਦਾਂ ਦੇ ਅਰਥ

ਮੁਸਾਫਾ—ਜੰਗੀ ਤਿਆਰੀ ਦਾ ਨਾਦ (ਨਰਸਿੰਘਾ)। ਰਣ—ਜੰਗੀ। ਘੁਰੰ—ਗੂੰਜੇ। ਚਾਵਲੇ—ਜੋਸ਼ੀਲੇ। ਬੈਰਕਾਂ—ਝੰਡੀਆਂ, ਨਿਸ਼ਾਨ। ਲਸਨਿ—ਲਿਸ਼ਕਦੇ ਹਨ, ਲੱਸ ਲੱਸ ਕਰਦੇ ਹਨ। ਲਸਾਵਲੇ—ਲਿਸ਼ਕਣ ਵਾਲੇ, ਚਮਕੀਲੇ। ਪਉਣ ਦੇ—ਕਿਸੇ ਬਾਹਰਲੀ ਰੂਹ ਦੇ ਪ੍ਰਵੇਸ਼ ਨਾਲ ਜਦੋਂ ਕੋਈ ਸਿਰ ਮਾਰਨ ਲਗਦਾ ਹੈ ਤਾਂ ਕਹਿੰਦੇ ਹਨ ਕਿ ਇਸ ਨੂੰ 'ਪਉਣ ਆਈ' ਹੈ, ਜਦੋਂ ਪਉਣ ਆਉਂਦੀ ਹੈ ਤੇ ਖੇਡਣ ਵਾਲੇ ਸਿਰ ਮਾਰਨ ਲਗਦੇ ਹਨ। ਨਾਦ—ਨਰ ਸਿੰਘੇ। ਭੀਹਾਵਲੇ—ਭਿਆਨਕ। ਜਣੁ—ਜਿਵੇਂ। ਬਾਵਲੇ—ਪਾਗਲਾਂ ਵਾਂਗ। ਝਾੜਉ—ਝਾੜੀਆਂ ਵਿਚੋਂ। ਡਾਵਲੇ—ਨਿਆਰੀਏ, ਸੋਨਾ ਚਾਂਦੀ ਸਾਫ਼ ਕਰਨ ਵਾਲੇ। ਗਦਾ—ਗੁਰਜ। ਵਗਨ—ਚੱਲਦੇ ਹਨ। ਖਰੇ ਉਤਾਵਲੇ—ਬੜੀ ਫੁਰਤੀ ਨਾਲ, ਤੇਜੀ ਨਾਲ। ਡੱਸੇ—ਡੰਗੇ ਹੁੰਦੇ ਹਨ। ਭੁਜੰਗਮ ਸਾਵਲੇ—ਕਾਲੇ ਨਾਗਾਂ ਨੇ। ਰੁਹਾਵਲੇ—ਰੋਹ ਵਾਲੇ, ਜੋਸ਼ੀਲੇ।

### ਤੁਕਾਂ ਦੇ ਅਰਥ ਤੇ ਭਾਵ

੧. ਜੰਗੀ ਤਿਆਰੀ ਦਾ ਨਾਦ (ਨਰਸਿੰਘਾ) ਵੱਜਿਆ, ਜੰਗ ਦੇ ਮੈਦਾਨ ਵਿਚ ਬੜੇ ਜੋਸ਼ੀਲੇ ਨਗਾਰੇ ਗੂੰਜਣ ਲਗੇ।

੨. ਨੇਜ਼ੇ, ਝੰਡੀਆਂ ਅਤੇ ਲਿਸ਼ਕਾਂ ਮਾਰਨ ਵਾਲੇ ਝੰਡੇ ਪਏ ਲਿਸ਼ਕਦੇ ਹਨ।

੩. ਜਿਸ ਤਰ੍ਹਾਂ ਢੋਲ ਵੱਜਣ ਨਾਲ ਕਿਸੇ ਬਾਹਰਲੀ ਰੂਹ ਦੀ ਪਉਣ ਆਉਂਦੀ ਹੈ ਤੇ ਖੇਡਣ ਵਾਲੇ ਸਿਰ ਮਾਰਨ ਲਗਦੇ ਹਨ,

ਇਸੇ ਤਰ੍ਹਾਂ ਢੋਲ ਤੇ ਨਗਾਰੇ ਵੱਜਣ ਨਾਲ ਜਟਾਂ ਵਾਲੇ ਰਾਕਸ਼ ਸਿਰ ਹਿਲਾਉਂਦੇ ਹੋਏ ਊਂਘਣ ਲਗ ਪਏ।

੪. ਮਹਾਂ ਮਾਈ ਦੁਰਗਾ ਅਤੇ ਰਾਕਸ਼ ਜੰਗ ਵਿਚ ਜੁੱਟ ਪਏ, ਅਤੇ ਜੰਗ ਦੇ ਮੈਦਾਨ ਵਿਚ ਬੜ ਭ੍ਰਿਆਨਕ ਨਾਦ (ਨਰਸਿੰਘ) ਵੱਜਣ ਲਗੇ।

੫. ਬਹਾਦਰ ਬਰਛਿਆਂ ਵਿਚ ਇਸ ਤਰ੍ਹਾਂ ਪਰੋਤੇ ਗਏ ਜਿਸ ਤਰ੍ਹਾਂ ਟਾਹਣੀ ਨਾਲ ਔਲੇ ਚਿੰਬੜੇ ਹੁੰਦੇ ਹਨ।

੬. ਕਈ ਤਲਵਾਰਾਂ ਨਾਲ ਵੱਢੇ ਹੋਏ ਇਸ ਤਰ੍ਹਾਂ ਤੜਪ ਰਹੇ ਸਨ ਜਿਵੇਂ ਉਨ੍ਹਾਂ ਨੇ ਸ਼ਰਾਬ ਪੀਤੀ ਹੋਵੇ ਤੇ ਬੇਸੁਰਤ ਜਾਂ ਪਾਗਲ ਹੋਏ ਧਰਤੀ ਉਤੇ ਲੋਟ ਪੋਟ ਹੋ ਰਹੇ ਹੋਣ।

੭. (ਕਈ ਰਾਕਸ਼ ਜਿਹੜੇ ਝਾੜੀਆਂ ਵਿਚ ਲੁਕ ਗਏ ਸਨ) ਉਹ ਝਾੜੀਆਂ ਵਿਚੋ ਚੁਣ ਚੁਣ ਕੇ ਬਾਹਰ ਕੱਢੇ ਜਾ ਰਹੇ ਸਨ, ਜਿਵੇਂ ਨਿਆਰੀਏ ਰੇਤ ਵਿਚੋਂ ਸਇਨੇ ਦੀਆਂ ਡਲੀਆਂ ਚੁਣ ਚੁਣ ਕੇ ਕੱਢਦੇ ਹਨ।

੮. ਜੰਗ ਦੇ ਮੈਦਾਨ ਵਿਚ ਗੁਰਜ, ਤ੍ਰਿਸੂਲਾਂ, ਬਰਛੀਆਂ ਤੇ ਤੀਰ ਬੜੀ ਤੇਜ਼ੀ ਨਾਲ ਚੱਲ ਰਹੇ ਸਨ।

੯. ਬੜੇ ਜੋਸ਼ੀਲੇ ਤੇ ਕਰੋਧੀ ਬਹਾਦਰ ਮਰ ਰਹੇ ਸਨ, ਜਿਵੇਂ ਉਨ੍ਹਾਂ ਨੂੰ ਕਾਲੇ ਨਾਗਾਂ ਨੇ ਡੰਗਿਆ ਹੋਵੇ ॥ ੮ ॥

## ੯.

## ਪਉੜੀ

**੧. ਦੇਖਣ ਚੰਡ ਪ੍ਰਚੰਡ ਨੂੰ ਰਣ ਘੁਰੇ ਨਗਾਰੇ ॥**

**੨. ਧਾਏ ਰਾਕਸਿ ਰੋਹਲੇ ਚੌਗਿਰਦੇ ਭਾਰੇ ॥**

**੩. ਹਥੀਂ ਤੇਗਾਂ ਪਕੜਿ ਕੈ ਰਣ ਭਿੜੇ ਕਰਾਰੇ ॥**

੪. ਕਦੇ ਨ ਨੱਠੇ ਜੁਧ ਤੇ ਜੋਧੇ ਜੁਝਾਰੇ ॥
੫. ਦਿਲ ਵਿਚ ਰੋਹ ਬਢਾਇਕੈ ਮਾਰਿ ਮਾਰਿ ਪੁਕਾਰੇ ॥
੬. ਮਾਰੇ ਚੰਡ ਪ੍ਰਚੰਡ ਨੇ ਬੀਰ ਖੇਤ ਉਤਾਰੇ ॥
੭. ਮਾਰੇ ਜਾਪਨ ਬਿਜਲੀ ਸਿਰ ਭਾਰ ਮੁਨਾਰੇ ॥੯॥

## ਔਖੇ ਸ਼ਬਦਾਂ ਦੇ ਅਰਥ

ਚੰਡ—ਚੰਡੀ, ਦੁਰਗਾ। ਪ੍ਰਚੰਡ—ਕਰੋਧ ਨਾਲ ਭੜਕੀ ਹੋਈ। ਕਰਾਰੇ—ਜੋਸ਼ ਵਿਚ ਆ ਕੇ। ਜੁਝਾਰੇ—ਜੰਗ ਵਿਚ ਜੂਝਣ ਵਾਲੇ। ਖੇਤ ਉਤਾਰੇ—ਜੰਗ ਦੇ ਮੈਦਾਨ ਵਿਚ ਸੱਥਰ ਲਾਹ ਦਿੱਤੇ।

## ਤੁਕਾਂ ਦੇ ਅਰਥ ਤੇ ਭਾਵ

੧. (ਰਾਕਸ਼) ਤੇਜੱਸਵੀ ਸਰੂਪ ਵਿਚ ਭੜਕੀ ਹੋਈ ਦੁਰਗਾ ਨੂੰ ਦੇਖਦੇ ਹਨ, ਜੰਗ ਦੇ ਮੈਦਾਨ ਵਿਚ ਨਗਾਰੇ ਪਏ ਗੂੰਜਦੇ ਹਨ।

੨. ਕਰੋਧ ਵਿਚ ਆਏ ਹੋਏ ਰਾਕਸ਼ ਦੁਰਗਾ ਦੇ ਆਲੇ ਦੁਆਲੇ ਹਮਲਾ ਕਰਕੇ ਆ ਗਏ।

੩. ਉਹ ਹੱਥਾਂ ਵਿਚ ਤਲਵਾਰਾਂ ਫੜ ਕੇ ਜੰਗ ਵਿਚ ਬੜੇ ਜੋਸ਼ ਵਿਚ ਲੜੇ।

੪. ਉਹ ਜੁੱਧ ਵਿਚ ਲੜਨ ਵਾਲੇ ਜੋਧੇ ਜੰਗ ਵਿਚੋਂ ਕਦੀ ਵੀ ਭਾਂਜ ਖਾ ਕੇ ਨਹੀਂ ਗਏ।

੫. ਦਿਲਾਂ ਵਿਚ ਕਰੋਧ ਵਧਾ ਕੇ ਪਏ ਮਾਰੋ ਮਾਰ ਪੁਕਾਰਦੇ ਹਨ।

੬. ਤੇਜੱਸਵੀ ਸਰੂਪ ਵਿਚ ਭੜਕੀ ਹੋਈ ਦੇਵੀ ਨੇ ਉਹਨਾਂ ਬਹਾਦਰਾਂ ਦੇ ਰਣ—ਖੇਤਰ ਵਿਚ ਸੱਥਰ ਲਾਹ ਦਿੱਤੇ।

੭. ਉਹ ਮਾਰੇ ਹੋਏ ਇਸ ਤਰ੍ਹਾਂ ਦਿਸਦੇ ਸਨ, ਜਿਵੇਂ ਬਿਜਲੀ ਪੈਣ ਕਰਕੇ ਮੁਨਾਰੇ ਸਿਰ:ਪਰਨੇ ਡਿੱਗੇ ਹੋਣ ॥੯॥

## ੧੦.

## ਪਉੜੀ

੧. ਚੋਟ ਪਈ ਦਮਾਮੇ ਦਲਾਂ ਮੁਕਾਬਲਾ ॥
੨. ਦੇਵੀ ਦਸਤ ਨਚਾਈ ਸੀਹਣ ਸਾਰ ਦੀ ॥
੩. ਪੇਟ ਮਲੰਦੇ ਲਾਈ ਮਹਿਖੇ ਦੈਤ ਨੂੰ ॥
੪. ਗੁਰਦੇ ਆਂਦਾ ਖਾਈ ਨਾਲੇ ਰੁਕੜੇ ॥
੫. ਜੇਹੀ ਦਿਲ ਵਿਚ ਆਈ ਕਹੀ ਸੁਣਾਇਕੇ ॥
੬. ਚੋਟੀ ਜਾਣੁ ਦਿਖਾਈ ਤਾਰੇ ਧੂਮ ਕੇਤ ॥੧੦॥

## ਔਖੇ ਸ਼ਬਦਾਂ ਦੇ ਅਰਥ

ਦਮਾਮੇ—ਨਗਾਰੇ ਉਪਰ। ਦਸਤ—ਹਥ ਵਿਚ। ਸੀਹਣ—ਸ਼ੇਰ ਭੱਖਣੀ, ਸ਼ੇਰਾਂ ਨੂੰ ਮਾਰਨ ਵਾਲੀ। ਸਾਰ ਦੀ—ਲੋਹੇ ਦੀ (ਤਲਵਾਰ)। ਮਲੰਦੇ—ਗੰਦੇ, ਮਲ ਵਾਲੇ। ਮਹਿਖੇ ਦੈਂਤ—ਮਹਿਖਾਸੁਰ ਨਾਂ ਦੇ ਰਾਕਸ਼ ਨੂੰ। ਆਂਦਾ—ਆਂਦਰਾਂ। ਰੁਕੜੇ—ਕਲੇਜਾ। ਚੋਟੀ—ਬੋਦੀ। ਤਾਰੇ ਧੂਮ ਕੇਤ—ਬੋਦੀ ਵਾਲੇ ਤਾਰੇ ਕੇਤੂ ਨੇ।

## ਤੁਕਾਂ ਦੇ ਅਰਥ ਤੇ ਭਾਵ

੧. ਨਗਾਰੇ ਉਤੇ ਚੋਟ ਲੱਗੀ ਤੇ ਫੌਜਾਂ ਦਾ ਮੁਕਾਬਲਾ ਹੋਇਆ।

੨. ਦੇਵੀ ਨੇ ਲੋਹੇ ਦੀ ਸ਼ੇਰਾਂ ਨੂੰ ਭੱਖਣ ਵਾਲੀ ਤਲਵਾਰ ਹਥ ਵਿਚ ਪਕੜ ਕੇ ਨਚਾਈ।

੩. ਉਹ (ਰਾਕਸ਼ ਭੱਖਣੀ) ਤਲਵਾਰ ਮਹਿਖਾਸੁਰ ਨਾਂ ਦੇ ਰਾਕਸ਼ ਦੇ ਮਲੀਨ ਪੇਟ ਵਿਚ ਖੋਭ ਦਿੱਤੀ।

੪. ਉਹ ਤਲਵਾਰ ਉਸ ਦੇ ਗੁਰਦੇ, ਆਂਦਰਾ ਅਤੇ ਕਲੇਜੇ ਨੂੰ ਖਾਂਦੀ ਹੋਈ ਪਾਰ ਹੋ ਗਈ।

੫. (ਇਹ ਘਟਨਾ) ਜਿਸ ਤਰ੍ਹਾਂ ਦੀ ਮੇਰੇ ਦਿਲ ਵਿਚ ਆਈ ਹੈ ਮੈਂ ਸੁਣਾ ਦਿੱਤੀ ਹੈ।

੬. ਜਿਵੇਂ ਉਸ ਰਾਕਸ਼ ਨੂੰ ਬੋਦੀ ਵਾਲੇ ਤਾਰੇ ਕੇਤੂ ਨੇ ਦਰਸ਼ਨ ਦਿੱਤਾ ਹੋਵੇ। (ਕਹਿੰਦੇ ਹਨ ਕਿ ਜਿਸ ਨੂੰ ਬੋਦੀ ਵਾਲਾ ਤਾਰਾ ਕੇਤੂ ਦਿਸ ਪਵੇ ਉਸ ਲਈ ਨਹਿਸ਼ ਗ੍ਰਹ ਹੁੰਦਾ ਹੈ) ॥੧੦॥

## ੧੧.

## ਪਉੜੀ

**੧. ਚੋਟਾਂ ਪਵਨ ਨਗਾਰੇ ਅਣੀਆਂ ਜੁਟੀਆਂ ॥**
**੨. ਧੂਹ ਲਈਆਂ ਤਰਵਾਰੀ ਦੇਵਾਂ ਦਾਨਵੀ ॥**
**੩. ਵਾਹਨ ਵਾਰੋ ਵਾਰੀ ਸੂਰੇ ਸੰਘਰੇ ॥**
**੪. ਵਗੈ ਰਤ ਝਲਾਰੀ ਜਿਉਂ ਗੇਰੂ ਬਸਤ੍ਰਾਂ ॥**
**੫. ਦੇਖਨ ਬੈਠ ਅਟਾਰੀ ਨਾਰੀ ਰਾਕਸ਼ਾਂ ॥**
**੬. ਪਾਈ ਧੂਮ ਸਵਾਰੀ ਦੁਰਗਾ ਦਾਨਵੀ ॥੧੧॥**

### ਔਖੇ ਸ਼ਬਦਾਂ ਦੇ ਅਰਥ

ਅਣੀਆਂ—ਫ਼ੌਜਾਂ । ਦਾਨਵੀ—ਰਾਕਸ਼ਾਂ ਨੇ । ਸੰਘਰੇ—

ਸੰਘਰਸ਼ ਵਿਚ, ਲੜਦਿਆਂ । ਝਲਾਰੀ—ਝਲਾਰ ਵਾਂਗ । ਬਸਤ੍ਰਾਂ—ਕਪੜਿਆਂ ।

## ਤੁਕਾਂ ਦੇ ਅਰਥ ਤੇ ਭਾਵ

੧. ਧੌਂਸਿਆਂ ਉਪਰ ਚੋਟਾਂ ਪੈਂਦੀਆਂ ਹਨ, ਫੌਜਾਂ ਆਪਸ ਵਿਚ ਲੜਨ ਲਗੀਆਂ ।

੨. ਦੇਵਤਿਆਂ ਤੇ ਰਾਕਸ਼ਾਂ ਨੇ ਤਲਵਾਰਾਂ ਮਿਆਨਾ ਵਿਚੋਂ ਕੱਢ ਲਈਆਂ ।

੩. ਇਸ ਸੰਘਰਸ਼ ਵਿਚ ਉਹ ਬਹਾਦਰ ਇਕ ਦੂਜੇ ਉਤੇ ਵਾਰੋ ਵਾਰੀ ਵਾਰ ਕਰਦੇ ਹਨ ।

੪. ਉਨ੍ਹਾਂ ਦੇ ਸਰੀਰਾਂ ਵਿਚੋਂ ਲਹੂ ਦੀਆ ਝਲਾਰਾਂ ਵਗਦੀਆਂ ਸਨ ਜਿਵੇਂ ਕਪੜਿਆਂ ਉਤੋਂ ਗੇਰੂ ਰੰਗਾ ਪਾਣੀ ਵਗ ਰਿਹਾ ਹੋਵੇ ।

੫. ਰਾਕਸ਼ਾਂ ਦੀਆ ਤੀਵੀਆਂ ਉੱਚੀਆਂ ਅਟਾਰੀਆ ਵਿਚ ਬੈਠੀਆਂ ਜੁੱਧ ਵੇਖਦੀਆਂ ਸਨ ।

੬. ਜੰਗ ਦੇ ਮੈਦਾਨ ਵਿਚ ਦੁਰਗਾ ਦੀ ਸਵਾਰੀ ਸ਼ੇਰ ਤੇ, ਅਤੇ ਰਾਕਸ਼ਾਂ ਨੇ ਧੂੰਮ ਮਚਾਈ ਹੋਈ ਸੀ ॥੧੧॥

## ੧੨.

## ਪਉੜੀ

੧. ਲਖ ਨਗਾਰੇ ਵੱਜਨ ਆਹਮੋ ਸਾਹਮਣੇ ॥

੨. ਰਾਕਸ਼ ਰਣੋ ਨ ਭੱਜਨ ਰੋਹੇ ਰੋਹਲੇ ॥

੩. ਸੀਹਾਂ ਵਾਂਗੂ ਗੱਜਨ ਸਭੇ ਸੂਰਮੇ ॥

੪. ਤਣਿ ਤਣਿ ਕੈਬਰ ਛੱਡਨ ਦੁਰਗਾ ਸਾਹਮਣੇ ॥੧੨॥

## ਔਖੇ ਸ਼ਬਦਾਂ ਦੇ ਅਰਥ

ਸੀਹਾਂ—ਸ਼ੇਰਾਂ। ਕੈਬਰ—ਤੀਰ।

## ਤੁਕਾਂ ਦੇ ਅਰਥ ਤੇ ਭਾਵ

੧. ਦੋਹਾਂ ਪਾਸਿਆਂ ਤੇ ਲੱਖਾਂ ਧੌਂਸੇ ਖੜਕਦੇ ਹਨ।

੨. ਕ੍ਰੋਧ ਤੇ ਜੋਸ਼ ਵਿਚ ਆਏ ਹੋਏ ਰਾਕਸ਼ ਜੰਗ ਦਾ ਮੈਦਾਨ ਛੱਡ ਕੇ ਜੁੱਧ ਵਿਚੋਂ ਦੌੜਕੇ ਨਹੀਂ ਜਾਂਦੇ।

੩. ਸਾਰੇ ਹੀ ਬਹਾਦਰ ਸ਼ੇਰਾਂ ਵਾਂਗ ਪਏ ਗੱਜਦੇ ਹਨ।

੪. ਸਾਰੇ ਰਾਕਸ਼ ਮਹਾਂ ਸਕਤੀ ਦੁਰਗਾ ਵੱਲ ਖਿੱਚ ਖਿੱਚ ਕੇ ਤੀਰ ਚਲਾਉਂਦੇ ਹਨ।

### ੧੩.

### ਪਉੜੀ

੧. ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ॥
੨. ਧੂੜਿ ਲਪੇਟੇ ਧੂਹਰੇ ਸਿਰਦਾਰ ਜਟਾਲੇ॥
੩. ਉਖਲੀਆਂ ਨਾਸਾਂ ਜਿਨਾ ਮੁਹਿ ਜਾਪਨ ਆਲੇ॥
੪. ਧਾਏ ਦੇਵੀ ਸਾਮਣੇ ਬੀਰ ਮੁਛੱਲੀਆਲੇ॥
੫. ਸੁਰਪਤਿ ਜੇਹੇ ਲੜ ਹਟੇ ਬੀਰ ਟਲੇ ਨ ਟਾਲੇ॥
੬. ਗੱਜੇ ਦੁਰਗਾ ਘੇਰ ਕੈ ਜਣੁ ਘਣੀਅਰ ਕਾਲੇ॥੧੩॥

## ਔਖੇ ਸ਼ਬਦਾਂ ਦੇ ਅਰਥ

ਘੁਰੇ—ਗੂੰਜੇ। ਦੋਹਰੇ ਦੋਹਾਂ ਪਾਸਿਆਂ ਦੇ। ਸੰਗਲੀਆਲੇ—ਜਿਨ੍ਹਾਂ ਨਾਲ ਸੰਗਲ ਬੱਝੇ ਹੋਏ ਸਨ। ਧੂਹਰੇ—ਧਰਤੀ ਤੇ ਡਿੱਗ

ਹੋਏ । ਜਟਾਲੇ—ਜਟਾਂ ਵਾਲੇ । ਮੁਛਲੀਆਲੇ—ਮੁੱਛਾਂ ਵਾਲੇ । ਸੁਰਪਤਿ—ਦੇਵਤਿਆਂ ਦਾ ਰਾਜਾ ਇੰਦਰ । ਘਣੀਅਰ—ਬੱਦਲ,।

## ਤੁਕਾਂ ਦੇ ਅਰਥ ਤੇ ਭਾਵ

੧. ਜੰਗ ਦੇ ਮੈਦਾਨ ਵਿਚ ਦੋਹਾਂ ਪਾਸਿਆਂ ਦੇ ਸੰਗਲਾਂ ਵਾਲੇ ਵੱਡੇ ਵੱਡੇ ਨਗਾਰੇ ਗੂੰਜਣ ਲੱਗੇ ।

੨. ਧਰਤੀ ਉਤੇ ਡਿੱਗੇ ਹੋਏ ਜਟਾਂ ਵਾਲੇ ਸਰਦਾਰ (ਰਾਕਸ਼) ਮਿੱਟੀ ਘੱਟੇ ਨਾਲ ਲੱਥ ਪੱਥ ਹੋਏ ਸਨ ।

੩. ਇਹ ਉਹ ਜਟਾਂ ਵਾਲੇ ਸਰਦਾਰ ਰਾਕਸ਼ ਸਨ, ਜਿਨ੍ਹਾਂ ਦੀਆਂ ਨਾਸਾਂ ਉਖਲੀਆਂ ਵਰਗੀਆਂ ਵੱਡੀਆਂ ਵੱਡੀਆਂ ਸਨ ਅਤੇ ਜਿਨ੍ਹਾਂ ਦੇ ਮੂੰਹ ਆਲਿਆਂ ਵਾਂਗ ਜਾਪਦੇ ਸਨ ।

੪. ਉਹ ਮੁੱਛਾਂ ਵਾਲੇ ਬਹਾਦਰ ਦੇਵੀ ਦੇ ਸਾਹਮਣੇ ਹਮਲਾ ਕਰ ਕੇ ਆਏ ।

੫. ਦੇਵਤਿਆਂ ਦੇ ਰਾਜੇ ਇੰਦਰ ਵਰਗੇ ਵੀ ਇਨ੍ਹਾਂ ਨਾਲ ਲੜ ਚੁੱਕੇ ਸਨ, ਪਰ ਇਹ ਬਹਾਦਰ ਪਿਛਾਂਹ ਹਟਾਇਆਂ ਵੀ ਨਹੀਂ ਹਟੇ ।

੬. ਉਹ ਰਾਕਸ਼ ਦੁਰਗਾ ਨੂੰ ਘੇਰਾਂ ਪਾ ਕੇ ਇਸ ਤਰ੍ਹਾਂ ਗਰਜੇ ਜਿਵੇਂ ਕਾਲੇ ਬੱਦਲ ਗੱਜਦੇ ਹਨ ॥੧੩॥

## ੧੪.

## ਪਉੜੀ

**੧. ਚੋਟ ਪਈ ਖਰਚਾਮੀ ਦਲਾਂ ਮੁਕਾਬਲਾ ॥**

**੨. ਘੇਰ ਲਈ ਵਰਿਆਮੀ ਦੁਰਗਾ ਆਇ ਕੈ ॥**

੩. ਰਾਕਸ਼ ਵਡੇ ਅਲਾਮੀ ਭੱਜ ਨ ਜਾਣਦੇ ॥
੪. ਅੰਤ ਹੋਏ ਸੁਰਗਾਮੀ ਮਾਰੇ ਦੇਵਤਾ ॥੧੪॥

## ਔਖੇ ਸ਼ਬਦਾਂ ਦੇ ਅਰਥ

ਖਰਚਾਮੀ—ਖੋਤੇ ਦੇ ਚਮੜੇ ਨਾਲ ਮੜ੍ਹਿਆ ਨਗਾਰਾ। ਵਰਿਆਮੀ—ਬਹਾਦਰਾਂ ਨੇ। ਅਲਾਮੀ—ਦ੍ਰਿੜ੍ਹ, ਹੁਸ਼ਿਆਰ।

## ਤੁਕਾਂ ਦੇ ਅਰਥ ਤੇ ਭਾਵ

੧. ਖੋਤੇ ਦੇ ਚੰਮ ਨਾਲ ਮੜ੍ਹੇ ਨਗਾਰੇ ਉਤੇ ਸੱਟ ਵੱਜੀ ਤੇ ਫੌਜਾਂ ਦਾ ਮੁਕਾਬਲਾ ਹੋਣ ਲਗ ਪਿਆ।

੨. ਬਹਾਦਰ ਰਾਕਸ਼ਾਂ ਨੇ ਆ ਕੇ ਦੇਵੀ ਨੂੰ ਘੇਰਾ ਪਾ ਲਿਆ।

੩. ਰਾਕਸ਼ ਵਡੇ ਦ੍ਰਿੜ੍ਹ ਸਨ, ਉਹ ਰਣ ਵਿਚੋਂ ਭੱਜਣ ਨਹੀ ਜਾਣਦੇ ਸਨ।

੪. ਅੰਤ ਉਨ੍ਹਾਂ ਰਾਕਸ਼ਾਂ ਨੂੰ ਦੇਵਤਿਆਂ ਨੇ ਮਾਰ ਦਿੱਤਾ ਤੇ ਉਹ ਸੁਰਗਾਂ ਵਿਚ ਚਲੇ ਗਏ ॥੧੪॥

## ੧੫.

## ਪਉੜੀ

੧. ਅਗਣਤ ਘੁਰੇ ਨਗਾਰੇ ਦਲਾਂ ਭਿੜੰਦਿਆਂ ॥
੨. ਪਾਏ ਮਹਖਲ ਭਾਰੇ ਦੇਵਾਂ ਦਾਨਵਾਂ ॥
੩. ਵਾਹਨ ਫੱਟ ਕਰਾਰੇ ਰਾਕਸਿ ਰੋਹਲੇ ॥
੪. ਜਾਪਨ ਤੇਗੀ ਆਰੇ ਮਿਆਨੋ ਧੂਹੀਆਂ ॥

੫. ਜੋਧੇ ਵਡੇ ਮੁਨਾਰੇ ਜਾਪਨ ਖੇਤ ਵਿਚ ॥

੬. ਦੇਵੀ ਆਪ ਸਵਾਰੇ ਪੱਬ ਜਵੇਹਣੇ ॥

੭. ਕਦੇ ਨ ਆਖਨ ਹਾਰੇ ਧਾਵਨ ਸਾਮ੍ਹਣੇ ॥

੮. ਦੁਰਗਾ ਸਭ ਸੰਘਾਰੇ ਰਾਕਸ਼ਿ ਖੜਗ ਲੈ ॥੧੫॥

## ਔਖੇ ਸ਼ਬਦਾਂ ਦੇ ਅਰਥ

ਅਗਣਤ—ਬੇਗਿਣਤ, ਅਨੇਕਾ । ਭਿੜੰਦਿਆਂ—ਲੜਦਿਆਂ । ਮਹਖਲ—ਝੋਟਿਆਂ ਵਰਗੇ ਖੌਰੂ, ਸ਼ੋਰ ਸ਼ਰਾਬਾ । ਦਾਨਵਾਂ—ਰਾਕਸ਼ਾਂ । ਤੇਗੀਆਰੇ—ਤਿੱਖੀਆਂ ਤੇਗਾਂ । ਪੱਬ—ਪੈਰਾਂ ਥੱਲੇ । ਜਵੇਹਣੇ—ਜਿਵੇਂ ਸੰਘਾਰੇ—ਮਾਰ ਦਿੱਤੇ ।

## ਤੁਕਾਂ ਦੇ ਅਰਥ ਤੇ ਭਾਵ

੧. ਜਦੋਂ ਦੋਹਾਂ ਪਾਸਿਆਂ ਦੀਆਂ ਫੌਜਾਂ ਲੜਦੀਆਂ ਪਈਆਂ ਸਨ, ਉਸ ਵੇਲੇ ਬੇਗਿਣਤ ਧੌਂਸੇ ਗੂੰਜੇ ।

੨. ਦੇਵਤਿਆਂ ਤੇ ਰਾਕਸ਼ਾਂ ਨੇ ਜੰਗ ਦੇ ਮੈਦਾਨ ਵਿਚ ਭਾਰੇ ਭੜਥੂ ਪਾਏ (ਝੋਟਿਆਂ ਵਾਂਗ ਖੌਰੂ ਪਾਏ) ।

੩. ਕਰੋਧ ਵਿਚ ਆਏ ਹੋਏ ਰਾਕਸ਼ ਕਰੜੇ ਵਾਰ ਪਏ ਕਰਦੇ ਸਨ ।

੪. ਇਸ ਤਰ੍ਹਾਂ ਜਾਪਦਾ ਸੀ ਜਿਵੇਂ ਆਰਿਆਂ ਵਰਗੀਆਂ ਤਿੱਖੀਆਂ ਤਲਵਾਰਾਂ ਉਨ੍ਹਾਂ ਨੇ ਮਿਆਨ ਵਿਚੋਂ ਧੂਹੀਆਂ ਹੋਈਆਂ ਸਨ ।

੫. ਜੰਗ ਦੇ ਮੈਦਾਨ ਵਿਚ ਲੜਨ ਵਾਲੇ ਜੋਧੇ ਵੱਡੇ ਵੱਡੇ ਮੁਨਾਰਿਆਂ ਵਾਂਗ ਜਾਪਦੇ ਸਨ ।

੬. ਦੇਵੀ ਜਿਵੇਂ ਆਪ ਪੈਰ ਰੱਖ ਕੇ ਉਨ੍ਹਾਂ ਤੇ ਸਵਾਰ ਹੋ ਜਾਂਦੀ ਹੈ, ਉਨ੍ਹਾਂ ਤੇ ਚੜ੍ਹ ਗਈ।

੭. ਉਹ ਫੇਰ ਵੀ ਕਦੀ ਨਹੀਂ ਕਹਿੰਦੇ ਕਿ ਅਸੀਂ ਹਾਰ ਗਏ ਹਾਂ, ਉਹ ਸਗੋਂ ਸਾਹਮਣੇ ਹੋ ਕੇ ਹਮਲਾ ਕਰਦੇ ਹਨ।

੮. ਮਹਾਂ ਮਾਈ ਦੁਰਗਾ ਨੇ ਹੱਥ ਵਿਚ ਖੜਗ ਫੜ ਕੇ ਸਾਰੇ ਹੀ ਰਾਕਸ਼ ਮਾਰ ਦਿੱਤੇ ॥੧੫॥

## ੧੬.

## ਪਉੜੀ

**੧. ਉਮਲ ਲਥੇ ਜੋਧੇ ਮਾਰੂ ਬੱਜਿਆ ॥**
**੨. ਬੱਦਲ ਜਿਉਂ ਮਹਿਖਾਸੁਰ ਰਣ ਵਿਚ ਗੱਜਿਆ ॥**
**੩. ਇੰਦ੍ਰ ਜੇਹਾ ਜੋਧਾ ਮੈਥਉ ਭੱਜਿਆ ॥**
**੪. ਕਉਣ ਵਿਚਾਰੀ ਦੁਰਗਾ ਜਿਨ ਰਣੁ ਸੱਜਿਆ ॥੧੬॥**

### ਔਖੇ ਸ਼ਬਦਾਂ ਦੇ ਅਰਥ

ਉਮਲ ਲੱਥੇ—ਜੋਸ਼ ਵਿਚ ਰਣ ਤੱਤੇ ਅੰਦਰ ਕੁੱਦਦੇ ਆਏ। ਮਾਰੂ—ਜੰਗੀ ਨਗਾਰਾ। ਮਹਿਖਾਸੁਰ—ਰਾਕਸ਼ਾਂ ਦਾ ਰਾਜਾ।

### ਤੁਕਾਂ ਦੇ ਅਰਥ ਤੇ ਭਾਵ

੧. ਜੰਗ ਦਾ ਨਗਾਰਾ ਵੱਜਿਆ ਅਤੇ ਬਹਾਦਰ ਰਾਕਸ਼ ਜੋਸ਼ ਵਿਚ ਆ ਕੇ ਰਣ ਤੱਤੇ ਵਿਚ ਕੁੱਦ ਪਏ।

੨. ਰਾਕਸ਼ਾਂ ਦਾ ਰਾਜਾ ਮਹਿਖਾਸੁਰ ਬੱਦਲ ਵਾਂਗ ਗੱਜਦਾ ਜੰਗ ਦੇ ਮੈਦਾਨ ਵਿਚ ਆ ਗਿਆ।

੩. (ਮਹਿਖਾਸੁਰ ਗੱਜ ਕੇ ਕਹਿਣ ਲੱਗਾ) ਕਿ ਇੰਦਰ ਵਰਗਾ ਬਹਾਦਰ ਮੇਰੇ ਕੋਲੋਂ ਹਾਰ ਖਾ ਕੇ ਭੱਜ ਗਿਆ ਹੈ।

੪. ਇਹ ਵਿਚਾਰੀ ਦੁਰਗਾ (ਮਹਾਂ ਮਾਈ) ਕੀ ਚੀਜ਼ ਹੈ, ਜਿਸ ਨੇ ਸਾਡੇ ਨਾਲ ਜੁੱਧ ਮਚਾਇਆ ਹੈ। (ਇਹ ਮੇਰੇ ਸਾਹਮਣੇ ਕੋਈ ਚੀਜ਼ ਨਹੀਂ) ॥੧੬॥

## ੧੭.

## ਪਉੜੀ

੧. ਬੱਜੇ ਢੋਲ ਨਗਾਰੇ ਦਲਾਂ ਮੁਕਾਬਲਾ ॥
੨. ਤੀਰ ਫਿਰੇ ਰੈਬਾਰੇ ਆਮ੍ਹੋ ਸਾਮ੍ਹਣੇ ॥
੩. ਅਗਣਤ ਬੀਰ ਸੰਘਾਰੇ ਲਗਦੀ ਕੈਬਰੀ ॥
੪. ਡਿਗੇ ਜਾਨਿ ਮੁਨਾਰੇ ਮਾਰੇ ਬਿਜੁ ਦੇ ॥
੫. ਖੁੱਲੀਂ ਵਾਲੀਂ ਦੈਂਤ ਅਹਾੜੇ ਸਭੇ ਸੂਰਮੇ ॥
੬. ਸੁਤੇ ਜਾਣੁ ਜਟਾਲੇ ਭੰਗਾਂ ਖਾਇ ਕੇ ॥੧੭॥

## ਔਖੇ ਸ਼ਬਦਾਂ ਦੇ ਅਰਥ

ਰੈਬਾਰੇ—ਅਗਵਾਈ ਕਰਨ ਵਾਲੇ. ਰਹਿਬਰ (ਆਗੂ)। ਬਿਜੁ—ਬਿਜਲੀ। ਅਹਾੜੇ—ਅਰੜਾਏ, ਬਰੜਾਏ।

## ਤੁਕਾਂ ਦੇ ਅਰਥ ਤੇ ਭਾਵ

੧. ਢੋਲ ਨਗਾਰੇ ਵਜੇ ਤੇ ਫ਼ੌਜਾਂ ਦਾ ਮੁਕਾਬਲਾ ਹੋਣ ਲੱਗਾ।

੨. ਆਹਮੋ—ਸਾਹਮਣੇ ਤੀਰ ਚਲਦੇ ਹਨ ਤੇ ਰਹਿਬਰੀ (ਅਗਵਾਈ) ਕਰਦੇ ਹਨ।

੩. ਤੀਰਾਂ ਦੇ ਲੱਗਣ ਨਾਲ ਬੇਗਿਣਤ ਬਹਾਦਰ ਮਾਰੇ ਗਏ।

੪. ਉਹ ਇਸ ਤਰ੍ਹਾਂ ਡਿਗੇ ਜਿਵੇਂ ਬਿਜਲੀ ਪੈਣ ਨਾਲ ਮੁਨਾਰੇ ਡੱਗੇ ਹੁੰਦੇ ਹਨ।

੫. ਸਾਰੇ ਬਹਾਦਰ ਰਾਕਸ਼, ਜਿਨ੍ਹਾਂ ਦੇ ਵਾਲ ਖੁਲ੍ਹੇ ਸਨ, ਤੀਰ ਲਗਣ ਨਾਲ ਅਰੜਾਉਂਦੇ ਸਨ।

੬. ਜਿਵੇਂ ਜਟਾਂ ਵਾਲੇ ਰਾਕਸ਼ ਭੰਗਾਂ ਖਾ ਕੇ ਬੇਸੁਰਤ ਲੇਟੇ ਹੁੰਦੇ ਹਨ ॥੧੭॥

## ੧੮.

## ਪਉੜੀ

**੧. ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲਿ ਧਉਸਾ ਭਾਰੀ ॥**
**੨. ਕੜਕ ਉਠਿਆ ਫਉਜ ਤੇ ਵਡਾ ਅਹੰਕਾਰੀ ॥**
**੩. ਲੈ ਕੇ ਚਲਿਆ ਸੂਰਮੇ ਨਾਲਿ ਵਡੇ ਹਜਾਰੀ ॥**
**੪. ਮਿਆਨੋ ਖੰਡਾ ਧੂਹਿਆ ਮਹਿਖਾਸੁਰ ਭਾਰੀ ॥**
**੫. ਉਮਲ ਲੱਥੇ ਸੂਰਮੇ ਮਾਰ ਮਚੀ ਕਰਾਰੀ ॥**
**੬. ਜਾਪੇ ਚੱਲੇ ਰੱਤ ਦੇ ਸਲਲੇ ਜਟਧਾਰੀ ॥**

### ਔਖੇ ਸ਼ਬਦਾਂ ਦੇ ਅਰਥ

ਸਲਲੇ—ਪਰਵਾਹ, ਦਰਿਆ। ਜਟਧਾਰੀ—ਜਟਾਂ ਵਾਲੇ ਸ਼ਿਵਾ ਜੀ।

### ਤੁਕਾਂ ਦੇ ਅਰਥ ਤੇ ਭਾਵ

੧. ਦੋਹਾਂ ਧਿਰਾਂ ਦਾ ਆਹਮੋ ਸਾਹਮਣੇ ਮੁਕਾਬਲਾ ਹੋਇਆ ਨਾਲ ਹੀ ਵਡੇ ਨਗਾਰੇ ਵਜੇ।

੨. ਵੱਡਾ ਹੰਕਾਰੀ ਮੁਹਿਖਾਸੁਰ ਦੈਂਤ ਆਪਣੀ ਫ਼ੌਜ ਵਿਚ ਗਰਜ ਕੇ ਆਇਆ।

੩. ਆਪਣੇ ਨਾਲਹਜ਼ਾਰਾਂ ਦੀ ਗਿਣਤੀ ਵਿਚ ਵੱਡੇ ਸੂਰਮੇ ਲੈ ਤੁਰਿਆ।

੪. ਮਹਿਖਾਸੁਰ ਨੇ ਮਿਆਨ ਵਿਚੋਂ ਭਾਰਾ ਖੰਡਾ ਕਢਿਆ।

੫. ਬਹਾਦਰ ਜੰਗ ਦੇ ਮੈਦਾਨ ਵਿਚ ਕੁੱਦ ਕੇ ਆਏ ਤੇ ਘਮਸਾਨ ਦਾ ਜੰਗ ਮਚਿਆ।

੬. ਇਸ ਤਰ੍ਹਾਂ ਪਰਤੀਤ ਹੁੰਦਾ ਸੀ ਜਿਵੇਂ ਸ਼ਿਵਜੀ ਦੀਆਂ ਜਟਾਂ ਵਿਚੋਂ ਗੰਗਾ ਦੀ ਧਾਰ ਵਗਦੀ ਹੈ, ਇਸ ਤਰ੍ਹਾਂ ਲਹੂ ਦੀਆਂ ਧਾਰਾਂ ਵਗਣ ਲਗੀਆਂ ॥੧੮॥

## ੧੯.

## ਪਉੜੀ

੧. ਸੱਟ ਪਈ ਜਮਧਾਣੀ ਦਲਾਂ ਮੁਕਾਬਲਾ ॥
੨. ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ ॥
੩. ਚੰਡੀ ਰਾਕਸਿ ਖਾਣੀ ਵਾਹੀ ਦੈਂਤ ਨੂੰ ॥
੪. ਕੋਪਰ ਚੂਰ ਚਵਾਣੀ ਲੱਥੀ ਕਰਗ ਲੈ ॥
੫. ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ ॥
੬. ਲੈਂਦੀ ਅਘਾਂ ਸਿਧਾਣੀ ਸਿੰਗਾਂ ਧਉਲ ਦਿਆਂ ॥
੭. ਕੂਰਮ ਸਿਰ ਲਹਲਾਣੀ ਦੁਸਮਨ ਮਾਰਿ ਕੈ ॥
੮. ਵੱਢੇ ਗੰਨ ਤਿਖਾਣੀ ਮੂਏ ਖੇਤ ਵਿਚ ॥
੯. ਰਣ ਵਿਚ ਘਤੀ ਘਾਣੀ ਲੋਹੂ ਮਿਝ ਦੀ ॥

**੧੦. ਚਾਰੇ ਜੁੱਗ ਕਹਾਣੀ ਚੱਲਗੁ ਤੇਗ ਦੀ॥**

**੧੧. ਬਿਧਣ ਖੇਤ ਵਿਹਾਣੀ ਮਹਿਖੇ ਦੈਂਤ ਨੂੰ॥੧੯॥**

## ਔਖੇ ਸ਼ਬਦਾਂ ਦੇ ਅਰਥ

ਜਮਧਾਣੀ—ਬਹੁਤ ਵੱਡਾ ਨਗਾਰਾ। ਵਾਹੀ—ਵਗਾਈ, ਚਲਾਈ। ਕੋਪਰ—ਖੋਪਰੀ। ਚਵਾਣੀ—ਲਹੂ ਚੋਂਦੀ। ਕਰਗ—ਪਿੰਜਰ। ਪਾਖਰ—ਕਾਠੀ। ਤੁਰਾ—ਘੋੜਾ। ਪਲਾਣੀ—ਝੂੱਲ। ਅਘਾਂ-ਅਗੇ। ਧਉਲ ਦਿਅ—ਬੌਲਦ ਦਿਆਂ। ਕੂਰਮ—ਕੱਛੂ ਕੁੰਮਾ। ਗੰਨ—ਗੋਲੀਆਂ। ਬਿਧਣ—ਦੁਖਾਂ ਦੀ ਘੜੀ। ਵਿਹਾਣੀ—ਵਾਪਰੀ, ਵਿਹਾਈ।

## ਤੁਕਾਂ ਦੇ ਅਰਥ ਤੇ ਭਾਵ

੧. ਬਹੁਤ ਵੱਡੇ ਨਗਾਰੇ ਉਤੇ ਚੋਟ ਪਈ ਤੇ ਫ਼ੌਜਾਂ ਦਾ ਮੁਕਾਬਲਾ ਹੋਣ ਲੱਗਾ।

੨. ਮਹਾਂ ਮਾਈ ਦੁਰਗਾ ਨੇ ਮਿਆਨ ਵਿਚੋਂ ਕ੍ਰਿਪਾਨ ਧੂਹ ਲਈ।

੩. ਰਾਕਸ਼ਾਂ ਨੂੰ ਖਾਣ ਵਾਲੀ ਤਲਵਾਰ ਮਹਿਖਾਸੁਰ ਦੈਂਤ ਨੂੰ ਮਾਰੀ।

੪. ਉਹ ਖੋਪਰੀ ਚੂਰ ਕਰਕੇ, ਲਹੂ ਚੁਆਉਂਦੀ ਹੋਈ, ਉਸ ਦਾ ਪਿੰਜਰ ਵੀ ਲੈ ਕੇ (ਚੀਰਦੀ ਹੋਈ) ਗਈ।

੫. ਘੋੜੇ ਦੀ ਕਾਠੀ, ਘੋੜਾ, ਉਸ ਦਾ ਝੁੱਲ ਚੀਰਦੀ ਹੋਈ ਧਰਤੀ ਨੂੰ ਜਾ ਵੱਜੀ।

੬. ਧਰਤੀ ਨੂੰ ਚੀਰਦੀ ਹੋਈ ਹੇਠਾਂ ਧੌਲ ਦੇ ਸਿੰਗਾਂ ਨੂੰ ਜਾ ਚੀਰਿਆ।

੭. ਜਿਸ ਕੱਛੂ ਕੁੰਮੇ ਉਤੇ ਧੌਲ ਖੜਾ ਹੈ, ਮਹਿਖਾਸੁਰ ਰੂਪੀ

ਵੈਰੀ ਨੂੰ ਮਾਰ ਕੇ ਉਸ ਕਛੂ ਕੁੰਮੇ ਦੇ ਸਿਰ ਜਾ ਲਗੀ।

੮. ਜਿਵੇਂ ਤਰਖਾਣ ਗੇਲੀਆਂ ਚੀਰ ਕੇ ਸੁੱਟਦੇ ਹਨ, ਇਸ ਤਰ੍ਹ ਰਾਕਸ਼ ਖੇਤ ਵਿਚ ਮੋਏ ਪਏ ਸਨ।

੯. ਦੁਰਗਾ ਨੇ ਜੰਗ ਦੇ ਮੈਦਾਨ ਵਿਚ ਲਹੂ ਮਿੱਝ ਦੀ ਘਾਣੀ ਕਰ ਦਿੱਤੀ'

੧੦. ਚੌਹਾਂ ਜੁੱਗਾਂ ਵਿਚ ਦੁਰਗਾ ਦੀ ਤਲਵਾਰ ਦੀ ਕਹਾਣੀ ਪ੍ਰਸਿੱਧ ਰਹੇਗੀ।

੧੧. ਮਹਿਖਾਸੁਰ ਰਾਕਸ਼ ਲਈ ਉਹ ਦੁਖਾਂ ਦੀ ਘੜੀ ਵਾਪਰੀ ਸੀ ॥੧੯॥

## ੨੦.

## ਪਉੜੀ

੧. ਇਤੀ ਮਹਿਖਾਸੁਰ ਦੈਂਤ ਮਾਰੇ ਦੁਰਗਾ ਆਇਆ ॥
੨. ਚਉਦਾ ਲੋਕਾਂ ਰਾਣੀ ਸਿੰਘ ਨਚਾਇਆ ॥
੩. ਮਾਰੇ ਵੀਰ ਜਟਾਣੀ ਦਲ ਵਿਚ ਅਗਲੇ ॥
੪. ਮੰਗਣ ਨਾਹੀਂ ਪਾਣੀ ਦਲੀਂ ਹੰਕਾਰ ਕੈ ॥
੫. ਜਣ ਕਰੀ ਸਮਾਇ ਪਠਾਣੀ ਸੁਣਿ ਕੈ ਰਾਗ ਨੂੰ ॥
੬. ਰੱਤੂ ਦੇ ਹੜਵਾਣੀ ਚਲੇ ਬੀਰ ਖੇਤ ॥
੭. ਪੀਤਾ ਫੁਲੁ ਇਆਣੀ ਘੂਮਨ ਸੂਰਮੇ ॥੨੦॥

### ਔਖੇ ਸ਼ਬਦਾਂ ਦੇ ਅਰਥ

ਇਤੀ—ਅੰਤ ਹੁੰਦਿਆਂ। ਅਗਲੇ—ਬਹੁਤੇ। ਹੜਵਾਣੀ—ਹੜ। ਫੁਲੁ—ਪੋਸਤ। ਇਆਣੀ—ਅਣਜਾਣ ਨੇ।

## ਟਕਾਂ ਦੇ ਅਰਥ ਤੇ ਭਾਵ

੧. ਮਹਿਖਾਸੁਰ ਰਾਕਸ਼ ਦੇ ਅੰਤ ਹੋਣ ਤੇ ਜਿੰਨੇ ਦੈਂਤ ਆਏ ਦੁਰਗਾ ਨੇ ਮਾਰ ਦਿਤੇ ।

੨. ਚੋਦਾਂ ਲੋਕਾਂ ਦੀ ਰਾਣੀ ਦੁਰਗਾ ਨੇ ਆਪਣਾ ਸ਼ੇਰ ਜੰਗ ਦੇ ਮੈਦਾਨ ਵਿਚ ਆ ਨਚਾਇਆ ।

੩. ਫ਼ੌਜਾਂ ਵਿਚ ਆ ਕੇ ਜਟਾਂ ਵਾਲੇ (ਰਾਕਸ਼) ਬਹਾਦਰ ਬਹੁਤ ਸਾਰੇ ਮਾਰ ਦਿਤੇ ।

੪. ਉਹ ਹੰਕਾਰੀ ਰਾਕਸ਼ ਮਰਨ ਸਮੇਂ ਪਾਣੀ ਵੀ ਨਹੀਂ ਸਨ ਮੰਗਦੇ ।

੫. ਜਿਵੇਂ ਪਠਾਣ ਰਾਗ ਨੂੰ ਸੁਣ ਕੇ ਵਜਦ ਵਿਚ ਆ ਜਾਂਦੇ (ਮਸਤ ਹੋ ਜਾਂਦੇ) ਹਨ । ਉਹ ਰਾਕਸ਼ ਇਸ ਤਰ੍ਹਾਂ ਜੰਗ ਦੇ ਮੈਦਾਨ ਵਿਚ ਬੇਸੁਰਤ ਡਿਗੇ ਪਏ ਸਨ ।

੬. ਉਸ ਜੰਗ ਦੇ ਮੈਦਾਨ ਵਿਚ ਲਹੂ ਦੇ ਹੜ੍ਹ ਆਏ ਹੋਏ ਸਨ ।

੭. ਉਹ ਸੂਰਮੇ ਇਸ ਤਰ੍ਹਾਂ ਝੂਆਟਣੀ ਖਾ ਖਾ ਕੇ ਡਿਗਦੇ ਪਏ ਸਨ ਜਿਵੇਂ ਕਿਸੇ ਅੰਵਾਣੇ ਨੇ ਪੋਸਤ ਪੀਤਾ ਹੋਇਆ ਹੋਵੇ ।

## ੨੧.

## ਪਉੜੀ

**੧. ਹੋਈ ਅਲੋਪ ਭਵਾਨੀ ਦੇਵਾਂ ਨੂੰ ਰਾਜ ਦੇ ॥**
**੨. ਈਸਰ ਦੀ ਬਰਦਾਨੀ ਹੋਈ ਜਿਤ ਦਿਨ ॥**
**੩. ਸੁੰਭ ਨਿਸੁੰਭ ਗੁਮਾਨੀ ਜਨਮੇ ਸੂਰਮੇ ॥**
**੪. ਇੰਦਰ ਦੀ ਰਜਧਾਨੀ ਤੱਕੀ ਜਿੱਤਨੀ ॥ ੨੧ ॥**

## ਔਖੇ ਸ਼ਬਦਾਂ ਦੇ ਅਰਥ

ਅਲੋਪ—ਗਾਇਬ, ਅੱਖੋਂ ਉਹਲੇ । ਈਸਰ—ਸ਼ਿਵ ਜੀ । ਰਾਜਧਾਨੀ-ਰਾਜਧਾਨੀ (ਅਮਰਾਵਤੀ)

## ਤੁਕਾਂ ਦੇ ਅਰਥ ਤੇ ਭਾਵ

੧. ਦੁਰਗਾ ਭਵਾਨੀ ਦੇਵਤਿਆਂ ਨੂੰ ਰਾਜ ਦੇ ਕੇ ਆਪ ਇਕ ਦਮ ਅਲੋਪ (ਅੱਖਾਂ ਤੋਂ ਉਹਲੇ) ਹੋ ਗਈ।

੨. ਜਿਸ ਦਿਨ ਸ਼ਿਵ ਜੀ ਦੇ ਦਿਤੇ ਹੋਏ ਵਰਦਾਨ ਦਾ ਸਮਾਂ ਆਇਆ ।

੩. ਉਸ ਦਿਨ ਸੁੰਭ ਅਤੇ ਨਿਸੁੰਭ ਨਾਂ ਦੇ ਬਹਾਦਰ ਤੇ ਹੰਕਾਰੀ ਰਾਕਸ਼ਾਂ ਦਾ ਜਨਮ ਹੋਇਆ ।

੪. ਉਨ੍ਹਾਂ (ਸੁੰਭ ਨਿਸੁੰਭ ਰਾਕਸ਼ਾਂ) ਨੇ ਇੰਦਰ ਦੀ ਰਾਜਧਾਨੀ ਅਮਰਾਵਤੀ ਜਿੱਤਣ ਦਾ ਇਰਾਦਾ ਕੀਤਾ ॥੨੧॥

## ੨੨.

## ਪਉੜੀ

**੧. ਇੰਦ੍ਰਪੁਰੀ ਤੇ ਧਾਵਣਾ ਵਡਜੋਧੀ ਮਤਾ ਪਕਾਇਆ ॥**
**੨. ਸੰਜ ਪਟੇਲਾ ਪਾਖਰਾ ਭੇੜ ਸੰਦਾ ਸਾਜ ਬਣਾਇਆ ॥**
**੩. ਜੰਮੇ ਕਟਕ ਅਛੂਹਣੀ ਅਸਮਾਨ ਗਰਦੀ ਛਾਇਆ ॥**
**੪. ਰੋਹ ਸੁੰਭ ਨਿਸੁੰਭ ਸਿਧਾਇਆ ॥੨੨॥**

## ਔਖੇ ਸ਼ਬਦਾਂ ਦੇ ਅਰਥ

ਧਾਵਣਾ—ਹੱਲਾ ਕਰਨਾ । ਸੰਜ—ਸੰਜੋ । ਪਟੇਲਾ—ਲੋਹੇ

ਦੀ ਜਾਲੀ। ਪਾਖਰਾ—ਅੰਬਾਰੀਆਂ। ਅਛੂਹਣੀ—ਬੇ-ਗਿਣਤ।

## ਤੁਕਾਂ ਦੇ ਅਰਥ ਤੇ ਭਾਵ

੧. ਵੱਡੇ ਜੋਧਿਆਂ (ਸੁੰਭ ਨਿਸੁੰਭ) ਨੇ ਸਲਾਹ ਕੀਤੀ ਕਿ ਅਸਾਂ ਇੰਦਰ-ਪੁਰੀ (ਅਮਰਾਵਤੀ) ਉਤੇ ਹਮਲਾ ਕਰਨਾ ਹੈ।

੨. ਉਨ੍ਹਾਂ ਨੇ ਸੰਜੋਆਂ, ਜਾਲੀਆਂ, ਅੰਬਾਰੀਆਂ ਆਦਿਕ ਇਕੱਠੀਆਂ ਕਰਕੇ ਜੰਗ ਦਾ ਸਾਮਾਨ ਤਿਆਰ ਕਰ ਲਿਆ।

੩. ਬੇ-ਗਿਣਤ ਫ਼ੌਜਾਂ ਆ ਗਈਆਂ ਤੇ ਉਨ੍ਹਾਂ ਦੇ ਆਉਣ ਨਾਲ ਘੱਟੇ ਦਾ ਗੁਬਾਰ ਅਕਾਸ਼ ਤਕ ਚੜ੍ਹ ਗਿਆ।

੪. ਕਰੋਧ ਵਿਚ ਆਏ ਸੁੰਭ ਨਿਸੁੰਭ (ਅਮਰਾਵਤੀ) ਵੱਲ ਤੁਰ ਪਏ ॥੨੨॥

## ੨੩.

## ਪਉੜੀ

**੧. ਸੁੰਭ ਨਿਸੁੰਭ ਅਲਾਇਆ ਵਡਜੋਧੀ ਸੰਘਰਵਾਏ ॥**
**੨. ਰੋਹ ਦਿਖਾਲੀ ਦਿੱਤੀਆ ਵਰਿਆਮੀ ਤੁਰੇ ਨਚਾਏ ॥**
**੩. ਘੁਰੇ ਦਮਾਮੇ ਦੋਹਰੇ ਜਮ ਬਾਹਨ ਜਿਉਂ ਅਰੜਾਏ ॥**
**੪. ਦੇਉ ਦਾਨੋ ਲੁਝਣ ਆਏ ॥੨੩॥**

## ਔਖੇ ਸ਼ਬਦਾਂ ਦੇ ਅਰਥ

ਅਲਾਇਆ—ਫੁਰਮਾਇਆ। ਸੰਘਰਵਾਏ—ਨਾਦ ਵਜਾਏ। ਤੁਰੇ—ਘੋੜੇ। ਘੁਰੇ—ਗੂੰਜੇ। ਦਮਾਮੇ—ਨਗਾਰੇ। ਜਮ ਬਾਹਣ—ਜਮ ਰਾਜੇ ਦੀ ਸਵਾਰੀ ਅਰਥਾਤ ਝੋਟੇ। ਲੁਝਨ—ਲੜਨ।

## ਤੁਕਾਂ ਦੇ ਅਰਥ ਤੇ ਭਾਵ

੧. ਸੁੰਭ ਤੇ ਨਿਸੁੰਭ ਰਾਕਸ਼ਾਂ ਨੇ ਹੁਕਮ ਦਿੱਤਾ, ਵੱਡੇ ਜੋਧੇ ਰਾਕਸ਼ਾਂ ਨੇ ਜੁੱਧ ਦੇ ਨਰਸਿੰਘੇ ਵਜਾਏ ।

੨. ਜੋਧੇ ਕਰੋਧ ਵਿਚ ਆਏ ਦਿਸੇ, ਜੋਧਿਆ ਨੇ ਜੰਗ ਦੇ ਮੈਦਾਨ ਵਿਚ ਘੋੜੇ ਨਚਾਏ ।

੩. ਦੋਹਾਂ ਪਾਸਿਆਂ ਤੋਂ ਨਗਾਰੇ ਗੂੰਜਣ ਲਗੇ ਜਿਵੇਂ ਜਮ ਰਾਜ ਦੀ ਸਵਾਰੀ ਦਾ ਝੋਟਾ ਅੜਿੰਗਦਾ ਹੈ ।

੪. ਦੇਵਤੇ ਤੇ ਰਾਕਸ਼ ਜੰਗ ਕਰਨ ਆਏ ॥੨੩॥

## ੨੪.

## ਪਉੜੀ

੧. ਦਾਨੋ ਦੇਉ ਅਨਾਗੀ ਸੰਘਰ ਰਚਿਆ ॥
੨. ਫੁਲ ਖਿੜੇ ਜਣ ਬਾਗੀਂ ਬਾਣੇ ਜੋਧਿਆਂ ॥
੩. ਭੂਤਾਂ ਇੱਲਾਂ ਕਾਗੀਂ ਗੋਸਤ ਭੱਖਿਆ ॥
੪. ਹੁੰਮੜ ਧੁੰਮੜ ਜਾਗੀ ਘਤੀ ਸੂਰਿਆਂ ॥੨੪॥

## ਔਖੇ ਸ਼ਬਦਾਂ ਦੇ ਅਰਥ

ਅਨਾਗੀ—ਅਤੁਟ, ਲਗਾਤਾਰ । ਸੰਘਰ—ਸੰਘਰਸ਼, ਘਮਸਾਣ । ਬਾਣੇ—ਪੁਸ਼ਾਕਾਂ, ਵਰਦੀਆਂ । ਕਾਗੀਂ—ਕਾਵਾਂ ਨੇ । ਭੱਖਿਆ—ਖਾਧਾ । ਹੁੰਮੜ ਧੁੰਮੜ—ਤਰਥੱਲੀ ਮਚਾਈ ।

## ਤੁਕਾਂ ਦੇ ਅਰਥ ਤੇ ਭਾਵ

੧. ਰਾਕਸ਼ਾਂ ਅਤੇ ਦੇਵਤਿਆਂ ਨੇ ਅਗੇ ਹੋ ਕੇ ਲਗਾਤਾਰ

ਘਮਸਾਣ ਮਚਾ ਦਿੱਤਾ।

੨. ਉਨ੍ਹਾਂ ਜੋਧਿਆਂ ਦੀਆਂ ਰੰਗ ਬਰੰਗੀਆਂ ਪੁਸ਼ਾਕਾਂ (ਵਰਦੀਆਂ) ਇਸ ਤਰ੍ਹਾਂ ਸਨ, ਜਿਵੇਂ ਬਾਗਾਂ ਵਿਚ ਫੁੱਲ ਖਿੜੇ ਹੁੰਦੇ ਹਨ।

੩. (ਜੰਗ ਦੇ ਮੈਦਾਨ ਵਿਚ ਅਜਿਹੀ ਕਟਾ ਵੱਢ ਹੋਈ ਕਿ) ਭੂਤਾਂ, ਇੱਲਾਂ ਤੇ ਕਾਵਾਂ ਨੇ (ਲਾਸ਼ਾਂ ਦਾ) ਮਾਸ ਖਾਧਾ।

੪. ਉਨ੍ਹਾਂ ਬਹਾਦਰਾਂ ਨੇ ਜੰਗ ਦੇ ਮੈਦਾਨ ਵਿਚ ਜ਼ਬਰਦਸਤ ਤਰਥੱਲੀ ਮਚਾ ਦਿਤੀ ॥੨੪॥

## ੨੫

## ਪਉੜੀ

**੧. ਸੱਟ ਪਈ ਨਗਾਰੇ ਦਲਾਂ ਮੁਕਾਬਲਾ॥**
**੨. ਦਿਤੇ ਦੇਉ ਭਜਾਈ ਮਿਲ ਕੇ ਰਾਕਸੀ॥**
**੩. ਲੋਕੀ ਤਿਹੀ ਫਿਰਾਈ ਦੋਹੀ ਆਪਣੀ॥**
**੪. ਦੁਰਗਾ ਦੀ ਸਾਮ ਤਕਾਈ ਦੇਵਾਂ ਡਰਦਿਆਂ॥**
**੫. ਆਂਦੀ ਚੰਡ ਚੜ੍ਹਾਈ ਉਤੇ ਰਾਕਸਾਂ॥੨੫॥**

### ਔਖੇ ਸ਼ਬਦਾਂ ਦੇ ਅਰਥ

ਲੋਕੀ ਤਿਹੀ—ਤਿੰਨਾਂ ਲੋਕਾਂ ਵਿਚ। ਸਾਮ—ਸ਼ਰਨ। ਚੰਡ—ਦੁਰਗਾ।

### ਤੁਕਾਂ ਦੇ ਅਰਥ ਤੇ ਭਾਵ

੧. ਨਗਾਰਿਆਂ ਉਤੇ ਸੱਟਾਂ ਪਈਆਂ ਤੇ ਫ਼ੌਜਾਂ ਦਾ ਮੁਕਾਬਲਾ ਹੋਣ ਲੱਗਾ।

੨. ਰਾਕਸ਼ਾਂ ਨੇ ਰਲ ਕੇ ਜੰਗ ਦੇ ਮੈਦਾਨ ਵਿਚੋਂ ਦੇਵਤੇ ਭਜਾ ਦਿੱਤੇ।

੩. ਰਾਕਸ਼ਾਂ ਨੇ ਤਿੰਨਾਂ ਲੋਕਾਂ ਵਿਚ ਆਪਣਾ ਦਬਦਬਾ ਕਾਇਮ ਕਰ ਲਿਆ।

੪. ਦੇਵਤਿਆਂ ਨੇ ਡਰ ਦੇ ਮਾਰਿਆਂ ਦੁਰਗਾ ਦੀ ਸ਼ਰਨ ਤੱਕੀ।

੫. ਉਨ੍ਹਾਂ ਨੇ ਰਾਕਸ਼ਾਂ ਉਪਰ ਚੰਡੀ (ਪ੍ਰਚੰਡ ਰੂਪ ਦੁਰਗਾ) ਚੜ੍ਹਾ ਕੇ ਲੈ ਆਂਦੀ ॥੨੫॥

## ੨੬.

## ਪਉੜੀ

**੧. ਆਈ ਫੇਰ ਭਵਾਨੀ ਖਬਰੀ ਪਾਈਆਂ ॥**
**੨. ਦੈਤ ਵਡੇ ਅਭਿਮਾਨੀ ਹੋਏ ਏਕਠੇ ॥**
**੩. ਲੋਚਨ ਧੂਮ ਗੁਮਾਨੀ ਰਾਇ ਬੁਲਾਇਆ ॥**
**੪. ਜਗ ਵਿਚ ਵਡਾ ਦਾਨੋ ਆਪ ਕਹਾਇਆ ॥**
**੫. ਸੱਟ ਪਈ ਖਰਚਾਮੀ ਦੁਰਗਾ ਲਿਆਵਣੀ ॥੨੬॥**

## ਤੁਕਾਂ ਦੇ ਅਰਥ ਤੇ ਭਾਵ

੧. ਰਾਕਸ਼ਾਂ ਨੇ ਇਹ ਖਬਰਾਂ ਸੁਣ ਲਈਆਂ ਕਿ ਦੁਰਗਾ ਭਵਾਨੀ ਫੇਰ ਆ ਗਈ ਹੈ।

੨. ਵੱਡੇ ਹੰਕਾਰੀ ਰਾਕਸ਼ ਇਕੱਠੇ ਹੋ ਗਏ।

੩. ਨਿਸੁੰਭ ਨੇ ਆਪਣੇ ਅਭਿਮਾਨੀ ਰਾਜੇ ਲੋਚਨ ਧੂਮ ਨੂੰ ਸੱਦਿਆ।

੪. ਉਸ ਨੇ ਆਪਣੇ ਆਪ ਨੂੰ ਸੰਸਾਰ ਵਿਚ ਸਭ ਤੋਂ ਵੱਡਾ

ਰਾਕਸ਼ ਅਖਵਾਇਆ ਸੀ।

੫. ਉਨ੍ਹਾਂ ਨੇ ਖੋਤੇ ਦੇ ਚੰਮ ਨਾਲ ਮੜ੍ਹੇ ਹੋਏ ਨਗਾਰੇ ਉਤੇ ਚੋਟ ਲਾਉਂਦਿਆਂ ਕਿਹਾ ਕਿ ਅਸਾਂ ਦੁਰਗਾ ਚੁੱਕ ਲਿਆਉਣੀ ਹੈ ॥੨੬॥

## ੨੭.

## ਪਉੜੀ

੧. ਕੜਕ ਉਠੀ ਰਣਚੰਡੀ ਫਉਜਾਂ ਦੇਖ ਕੈ ॥
੨. ਧੂਹਿ ਮਿਆਨੋਂ ਖੰਡਾ ਹੋਈ ਸਾਹਮਣੇ ॥
੩. ਸਭੇ ਬੀਰ ਸੰਘਾਰੇ ਧੂਮਰ ਨੈਣ ਦੇ ॥
੪. ਜਣ ਲੈ ਕੱਟੇ ਆਰੇ ਦਰਖਤ ਬਾਢੀਆਂ ॥੨੭॥

### ਔਖੇ ਸ਼ਬਦਾਂ ਦੇ ਅਰਥ

ਸੰਘਾਰੇ—ਮਾਰ ਦਿੱਤੇ। ਜਣ—ਜਿਵੇਂ ਬਾਢੀਆਂ—ਤਰਖਾਣਾਂ ਨੇ।

### ਤੁਕਾਂ ਦੇ ਅਰਥ ਤੇ ਭਾਵ

੧. ਰਾਕਸ਼ਾਂ ਦੀਆਂ ਫ਼ੌਜਾਂ ਦੇਖ ਕੇ ਚੰਡਕਾ ਭਵਾਨੀ ਜੰਗ ਦੇ ਮੈਦਾਨ ਵਿਚ ਬੜੇ ਜੋਸ਼ ਵਿਚ ਆਈ।

੨. ਉਹ ਮਿਆਨ ਵਿਚੋਂ ਖੰਡਾ ਧੂਹ ਕੇ ਰਾਕਸ਼ਾਂ ਦੇ ਸਾਹਮਣੇ ਹੋਈ।

੩. ਉਸ ਨੇ ਧੂਮਰ ਨੈਣ ਦੇ ਸਾਰੇ ਬਹਾਦਰ ਮਾਰ ਛੱਡੇ।

੪. ਜਿਵੇਂ ਤਰਖਾਣ ਦਰਖਤ ਵੱਢ ਕੇ ਸੁੱਟ ਦੇਂਦੇ ਹਨ ॥੨੭॥

## ੨੯.

## ਪਉੜੀ

੧. ਚੋਬੀਂ ਧਉਂਸ ਬਜਾਈ ਦਲਾਂ ਮੁਕਾਬਲਾ ॥
੨. ਰੋਹ ਭਵਾਨੀ ਆਈ ਉਤੇ ਰਾਕਸਾਂ ॥
੩. ਖੱਬੇ ਦਸਤ ਨਚਾਈ ਸੀਹਣ ਸਾਰ ਦੀ ॥
੪. ਬਹੁਤਿਆਂ ਦੇ ਤਨ ਲਾਈ ਕੀਤੀ ਰੰਗਲੀ ॥
੫. ਭਾਈਆਂ ਮਾਰਨ ਭਾਈ ਦੁਰਗਾ ਜਾਣਕੈ ॥
੬. ਰੋਹ ਹੋਇ ਚਲਾਈ ਰਾਕਸ ਰਾਇ ਨੂੰ ॥
੭. ਜਮ ਪੁਰ ਦੀਆ ਪਠਾਈ ਲੋਚਨ ਧੂਮ ਨੂੰ ॥
੮. ਜਾਪੇ ਦਿੱਤੀ ਸਾਈ ਮਾਰਨ ਸੁੰਭ ਦੀ ॥੨੯॥

### ਔਖੇ ਸ਼ਬਦਾਂ ਦੇ ਅਰਥ

ਚੋਬੀਂ—ਚੋਬਾ ਨਾਲ, ਡੰਡਿਆਂ ਨਾਲ। ਦਸਤ—ਹੱਥ ਵਿਚ। ਸੀਹਨ ਸਾਰ ਦੀ—ਲੋਹੇ ਦੀ ਸ਼ੇਰਨੀ, ਅਰਥਾਤ ਖੜਗ। ਪਠਾਈ—ਭੇਜ ਦਿੱਤਾ।

### ਤੁਕਾਂ ਦੇ ਅਰਥ ਤੇ ਭਾਵ

੧. ਚੋਬਾਂ ਨਾਲ ਧੌਂਸੇ ਵਜਾਏ ਤੇ ਫ਼ੌਜਾਂ ਦਾ ਮੁਕਾਬਲਾ ਹੋ ਪਿਆ।

੨. ਦੁਰਗਾ ਭਵਾਨੀ ਰਾਕਸ਼ਾਂ ਉਤੇ ਬੜੇ ਕਰੋਧ ਨਾਲ ਹਮਲਾ ਕਰ ਕੇ ਆਈ।

੩. ਉਸ ਨੇ ਲੋਹੇ ਦੀ ਖੜਗ ਆਪਣੇ ਖੱਬੇ ਹੱਥ ਵਿਚ ਫੜ ਕੇ ਖੂਬ ਭਵਾਈ।

੪. ਦੁਰਗਾ ਨੇ ਉਹ ਖੜਗ ਬਹੁਤੇ ਰਾਕਸ਼ਾਂ ਨੂੰ ਮਾਰ ਕੇ ਉਨ੍ਹਾਂ ਦੇ ਲਹੂ ਨਾਲ ਰੰਗ ਦਿੱਤੀ।

੫. (ਦੁਰਗਾ ਨੇ ਅਜਿਹੀ ਕਲਾ ਵਰਤਾਈ ਕਿ) ਰਾਕਸ਼ ਆਪਣੇ ਹੀ ਭਰਾਵਾਂ ਨੂੰ ਦੁਰਗਾ ਸਮਝ ਕੇ ਮਾਰਨ ਲਗ ਪਏ।

੬. ਦੁਰਗਾ ਨੇ ਕਰੋਧ ਵਿਚ ਆ ਕੇ ਉਹ ਖੜਗ ਰਾਜੇ ਲੋਚਨ ਧੂਮ ਉਤੇ ਚਲਾਈ।

੭. ਇਕੋ ਵਾਰ ਨਾਲ ਹੀ ਲੋਚਨ ਧੂਮ ਰਾਜੇ ਨੂੰ ਜਮਪੁਰੀ ਵਿਚ ਭੇਜ ਦਿੱਤਾ (ਅਰਥਾਤ ਜਾਨੋਂ ਮਾਰ ਦਿੱਤਾ)।

੮. ਇਸ ਤਰ੍ਹਾਂ ਪਰਤੀਤ ਹੁੰਦਾ ਸੀ ਜਿਵੇਂ ਸੁੰਭ ਨੂੰ ਮਾਰਨ ਤੋਂ ਪਹਿਲਾਂ ਲੋਚਨ ਧੂਮ ਨੂੰ ਮਾਰ ਕੇ ਇਹ ਇਕ ਤਰ੍ਹਾਂ ਦੀ ਸਾਈ ਦਿੱਤੀ ਸੀ॥੨੮॥

## ੨੯.

## ਪਉੜੀ

੧. ਭੰਨੇ ਦੈਂਤ ਪੁਕਾਰੇ ਰਾਜੇ ਸੁੰਭ ਥੈ॥
੨. ਲੋਚਨ ਧੂਮ ਸੰਘਾਰੇ ਸਣੇ ਸਿਪਾਹੀਆਂ॥
੩. ਚੁਣਿ ਚੁਣਿ ਜੋਧੇ ਮਾਰੇ ਅੰਦਰ ਖੇਤ ਦੇ॥
੪. ਜਾਪਨ ਅੰਬਰ ਤਾਰੇ ਡਿਗਨਿ ਸੂਰਮੇ॥
੫. ਗਿਰੇ ਪਰਬਤ ਭਾਰੇ ਮਾਰੇ ਬਿੱਜੁ ਦੇ॥
੬. ਦੈਂਤਾਂ ਦੇ ਦਲ ਹਾਰੇ ਦਹਸਤ ਖਾਇ ਕੈ॥
੭. ਬਚੇ ਸੁ ਮਾਰੇ ਮਾਰੇ ਰਹਦੇ ਰਾਇ ਥੈ॥੨੯॥

### ਔਖੇ ਸ਼ਬਦਾਂ ਦੇ ਅਰਥ

ਭੰਨੇ—ਭੱਜੇ। ਥੈ—ਪਾਸ, ਕੋਲ। ਸੰਘਾਰੇ—ਮਾਰ ਦਿੱਤੇ।

ਖਿੰਜੁ—ਖਿਜਲੀ। ਦਹਸਤ—ਭਉ। ਮਾਰੇ ਮਾਰੇ—ਘਬਰਾਏ ਹੋਏ।

## ਤੁਕਾਂ ਦੇ ਅਰਥ ਤੇ ਭਾਵ

੧. ਰਾਕਸ਼ ਰਣ ਖੇਤ ਵਿਚੋਂ ਭੱਜ ਕੇ ਗਏ ਤੇ ਰਾਜੇ ਸੁੰਭ ਕੋਲ ਜਾ ਕੇ ਪੁਕਾਰ ਕਰਨ ਲਗੇ।

੨. ਮਹਾਰਾਜ ! (ਦੁਰਗਾ ਨੇ) ਸਿਪਾਹੀਆਂ ਸਣੇ ਲੋਚਨ ਧੂਮ ਨੂੰ ਮਾਰ ਦਿੱਤਾ ਹੈ।

੩. ਉਸ ਨੇ ਰਣ ਖੇਤਰ ਵਿਚ ਸਾਡੇ ਸੂਰਬੀਰ ਚੁਣ ਚੁਣ ਕੇ ਮਾਰ ਦਿੱਤੇ ਹਨ।

੪. ਰਣ ਖੇਤਰ ਵਿਚ ਸੂਰਮੇ ਇਸ ਤਰ੍ਹਾਂ ਪਏ ਡਿਗਦੇ ਸਨ ਜਿਵੇਂ ਅਕਾਸ਼ ਤੋਂ ਤਾਰੇ ਟੁੱਟ ਕੇ ਡਿੱਗਦੇ ਹੋਣ।

੫. (ਜਾਂ) ਬਿਜਲੀ ਪੈਣ ਕਰਕੇ ਭਾਰੇ ਪਹਾੜ ਡਿਗ ਪਏ ਹੋਣ।

੬. ਇਹ ਡਰ ਖਾ ਕੇ ਰਾਕਸ਼ਾਂ ਦੀਆਂ ਫ਼ੌਜਾਂ ਹਾਰ ਗਈਆਂ ਹਨ।

੭. ਜਿੰਨੇ ਬਚੇ ਉਹ ਡਰਦੇ ਮਾਰੇ ਰਾਜੇ ਕੋਲ ਪਹੁੰਚ ਗਏ। ਅਥਵਾ ਜਿਹੜੇ ਬਚ ਗਏ ਹਨ ਉਹ ਘਾਬਰੇ ਹੋਏ ਰਾਜੇ ਕੋਲ ਆ ਗਏ ਹਨ ॥ ੨੯ ॥

### ੩੦.

### ਪਉੜੀ

**੧. ਰੋਹ ਹੋਇ ਬੁਲਾਇ ਰਾਕਸ ਰਾਇ ਨੈ ॥**

**੨. ਬੈਠੇ ਮਤਾ ਪਕਾਈ ਦੁਰਗਾ ਲਿਆਵਣੀ ॥**

੩. ਚੰਡ ਅਰੁ ਮੁੰਡ ਪਠਾਏ ਬਹੁਤਾ ਕਟਕ ਦੈ ॥
੪. ਜਾਪੇ ਛੱਪਰ ਛਾਏ ਬਣੀਆਂ ਕੇਜਮਾ ॥
੫. ਜੇਤੇ ਰਾਇ ਬੁਲਾਇ ਚੱਲੇ ਜੁੱਧ ਨੋ ॥
੬. ਜਣ ਜਮ ਪੁਰ ਪਕੜ ਚਲਾਏ ਸਭੇ ਮਾਰਨੇ ॥੪੦॥

## ਔਖੇ ਸ਼ਬਦਾਂ ਦੇ ਅਰਥ

ਰੋਹ ਹੋਇ—ਕਰੋਧ ਵਿਚ ਆ ਕੇ। ਕਟਕ–ਫ਼ੌਜ। ਕੇਜਮਾ ਲੋਹੇ ਦੀਆਂ ਟੀਆਂ। ਜਣ–ਜਿਵੇਂ।

## ਤੁਕਾਂ ਦੇ ਅਰਥ ਤੇ ਭਾਵ

੧. ਰਾਜੇ ਨੇ ਕਰੋਧ ਵਿਚ ਆ ਕੇ ਰਾਕਸ਼ਾਂ ਨੂੰ ਸੱਦਿਆ।

੨. ਉਨ੍ਹਾਂ ਰਾਕਸ਼ਾਂ ਨੇ ਬੈਠ ਕੇ ਮਤਾ ਪਕਾਇਆ ਕਿ ਜੁੱਧ ਦੇ ਮੈਦਾਨ ਵਿਚੋਂ ਦੁਰਗਾ ਚੁੱਕ ਲਿਆਉਣੀ ਹੈ।

੩. (ਰਾਜੇ ਨੇ) ਬਹੁਤ ਸਾਰੀ ਫ਼ੌਜ ਦੇ ਕੇ ਦੋ ਬਲਵਾਨ ਰਾਕਸ਼ ਜਿਨ੍ਹਾਂ ਦੇ ਨਾਂ ਚੰਡ ਤੇ ਮੁੰਡ ਸਨ, ਰਣ ਖੇਤਰ ਵੱਲ ਭੇਜੇ।

੪. ਤਲਵਾਰਾਂ ਐਨੀਆਂ ਬੇਗਿਣਤ ਸਨ ਕਿ ਉਨ੍ਹਾਂ ਦੀਆਂ ਨੋਕਾਂ ਫੌਤਾਂ ਦੀਆਂ ਟੀਆਂ ਵਾਂਗ ਜੁੜਨ ਕਰਕੇ ਉਥੇ ਛੱਪਰ ਛੱਤੇ ਹੋਏ ਪਰਤੀਤ ਹੁੰਦੇ ਸਨ।

੫. ਰਾਜੇ ਨੇ ਜਿੰਨੇ ਵੀ ਰਾਕਸ਼ ਸੱਦੇ ਸਾਰੇ ਦੇ ਸਾਰੇ ਹੀ ਜੁੱਧ ਕਰਨ ਲਈ ਤੁਰ ਪਏ।

੬. ਜਿਵੇਂ ਸਾਰਿਆਂ ਨੂੰ ਮੌਤ ਦੇ ਘਾਟ ਉਤਾਰਨ ਲਈ ਫੜ ਕੇ ਜਮਪੁਰੀ ਵੱਲ ਤੋਰਿਆ ਗਿਆ ਹੋਵੇ।

## ੩੧.

## ਪਉੜੀ

੧. ਢੋਲ ਨਗਾਰੇ ਵਾਏ ਦਲਾਂ ਮੁਕਾਬਲਾ ॥
੨. ਰੋਹ ਰੁਹੇਲੇ ਆਏ ਉਤੇ ਰਾਕਸਾਂ ॥
੩ ਸਭਨੀ ਤੁਰੇ ਨਚਾਏ ਬਰਛੇ ਪਕੜ ਕੇ ॥
੪. ਬਹੁਤੇ ਮਾਰ ਗਿਰਾਏ ਅੰਦਰ ਖੇਤ ਦੇ ॥
੫. ਤੀਰੀਂ ਛਹਬਰ ਲਾਈ ਬੁੱਠੀ ਦੇਵਤਾ ॥੩੧॥

## ਔਖੇ ਸ਼ਬਦਾਂ ਦੇ ਅਰਥ

ਵਾਏ—ਵਜਾਏ । ਰੋਹ ਰੁਹੇਲੇ—ਕਰੋਧ ਨਾਲ ਭਰੇ ਹੋਏ । ਤੁਰੇ—ਘੋੜੇ । ਤੀਰੀਂ—ਤੀਰਾਂ ਦੀ । ਛਹਬਰ—ਝੜੀ । ਬੁਠੀ—ਵਰ੍ਹਾਈ ।

## ਤੁਕਾਂ ਦੇ ਅਰਥ ਤੇ ਭਾਵ

੧. ਢੋਲ ਤੇ ਨਗਾਰੇ ਵਜਾਏ, ਫ਼ੌਜਾਂ ਦਾ ਮੁਕਾਬਲਾ ਹੋਇਆ ।

੨. ਦੇਵਤੇ ਰਾਕਸ਼ਾਂ ਉਤੇ ਬੜੇ ਕਰੋਧ ਨਾਲ ਹਮਲਾ ਕਰ ਕੇ ਆਏ ।

੩. ਸਾਰਿਆਂ ਨੇ ਹੱਥਾਂ ਵਿਚ ਬਰਛੇ ਫੜ ਕੇ ਜੰਗ ਦੇ ਮੈਦਾਨ ਵਿਚ ਆਪਣੇ ਘੋੜੇ ਨਚਾਏ ।

੪. ਉਨ੍ਹਾਂ ਨੇ ਜੰਗ ਦੇ ਮੈਦਾਨ ਵਿਚ ਬਹੁਤ ਸਾਰੇ ਰਾਕਸ਼ ਮਾਰ ਮੁਕਾਏ ।

੫. ਦੇਵਤਿਆਂ ਨੇ ਤੀਰਾਂ ਦੀ ਅਜਿਹੀ ਬਰਖਾ ਕੀਤੀ ਮਾਨੋਂ ਤੀਰਾਂ ਦੀ ਝੜੀ ਲਾ ਦਿੱਤੀ ।

## ੩੨.

## ਪਉੜੀ

੧. ਭੇਰੀ ਸੰਖ ਵਜਾਏ ਸੰਘਰ ਰਚਿਆ ॥
੨. ਤਣਿ ਤਣਿ ਤੀਰ ਚਲਾਏ ਦੁਰਗਾ ਧਨੁਖ ਲੈ ॥
੩. ਜਿਨੀ ਦਸਤ ਉਠਾਏ ਰਹੇ ਨ ਜੀਵਦੇ ॥
੪. ਚੰਡ ਅਰੁ ਮੁੰਡ ਖਪਾਏ ਦੋਨੋ ਦੇਵਤਾ ॥

### ਔਖੇ ਸ਼ਬਦਾਂ ਦੇ ਅਰਥ

ਭੇਰੀ—ਤੂਤੀਆਂ । ਸੰਘਰ—ਸੰਘਰਸ਼, ਘਮਸਾਨ । ਦਸਤ—ਹੱਥ ।

### ਤੁਕਾਂ ਦੇ ਅਰਥ ਤੇ ਭਾਵ

੧. ਤੂਤੀਆਂ ਅਤੇ ਸੰਖ ਵਜਾਏ ਗਏ ਅਤੇ ਬੜਾ ਭਾਰਾ-ਸੰਘਰਸ਼ (ਜ਼ੁੱਧ) ਮੱਚਿਆ ।

੨. ਦੇਵੀ ਨੇ ਕਮਾਨ (ਧਨੁੱਖ) ਲੈ ਕੇ ਤਾਣ ਤਾਣ ਕੇ ਤੀਰ ਚਲਾਏ ।

੩. ਜਿਨ੍ਹਾਂ ਨੇ ਅੱਗੋਂ ਹੱਥ ਚੁਕੇ ਉਹ ਜੀਊਂਦੇ ਨਾ ਰਹੇ, (ਤੁਰੰਤ ਹੀ ਮਾਰੇ ਗਏ) ।

੪. (ਦੁਰਗਾ ਮਾਈ ਨੇ ਜੋ) ਦੇਵਤਿਆਂ ਦੀ ਪੱਖੀ ਸੀ, ਚੰਡ ਅਤੇ ਮੁੰਡ ਦੋਵੇਂ ਹੀ ਮਾਰ ਕੇ ਨਸ਼ਟ ਕਰ ਦਿਤੇ ॥੩੨॥

## ੩੩.

## ਪਉੜੀ

੧. ਸੁੰਭ ਨਿਸੁੰਭ ਰਿਸਾਏ ਮਾਰੇ ਦੈਤ ਸੁਣ ॥

੨. ਜੋਧੇ ਸਭ ਬੁਲਾਏ ਆਪਣੇ ਮਜਲਸੀ ॥
੩. ਜਿਨੀ ਦੇਉ ਭਜਾਏ ਇੰਦ੍ਰ ਜੇਹਵੇ ॥
੪. ਤੇਈ ਮਾਰ ਗਿਰਾਏ ਪਲ ਵਿਚ ਦੇਵਤਾ ॥
੫. ਓਨੀ ਦਸਤੀ ਦਸਤਿ ਵਜਾਏ ਤਿਨਾ ਚਿਤ ਕਰਿ ॥
੬. ਫਿਰ ਸ੍ਰਣਵਤ ਬੀਜ ਚਲਾਏ ਬੀੜੇ ਰਾਇਦੇ ॥
੭. ਸੰਜ ਪਟੇਲਾ ਪਾਇ ਚਿਲਕਤ ਟੋਪੀਆਂ ॥
੮. ਲੁਝਣ ਨੋ ਅਰੜਾਏ ਰਾਕਸ਼ ਰੋਹਲੇ ॥
੯. ਕਦੇ ਨ ਕਿਨੇ ਹਟਾਏ ਜੁਧ ਮਚਾਇਕੈ ॥
੧੦. ਮਿਲ ਤੇਈ ਦਾਨੋ ਆਏ ਹੁਣ ਸੰਘਰਿ ਦੇਖਣਾ ॥੩੩॥

## ਔਖੇ ਸ਼ਬਦਾਂ ਦੇ ਅਰਥ

ਰਿਸਾਏ—ਰੋਸ ਜਾਂ ਗੁੱਸੇ ਵਿਚ ਆਏ। ਮਜਲਸੀ—ਮਜਲਸ ਵਿਚ ਬੈਠਣ ਵਾਲੇ ਸਲਾਹਕਾਰ। ਜੇਹਵੇ—ਵਰਗੇ। ਦਸਤੀ ਦਸਤਿ ਵਜਾਏ—ਹੱਥਾਂ ਪੁਰ ਹੱਥ ਮਾਰੇ । ਸ੍ਰਣਵਤ ਬੀਜ—ਲਹੂ ਡੋਲ੍ਹਣ ਵਾਲਾ ਇਕ ਸੂਰਮਾ । ਬੀੜੇ—ਪਾਨ ਦੇ ਬੀੜੇ। ਸੰਜ—ਸੰਜੋਆਂ। ਪਟੇਲਾ—ਜਾਲੀਦਾਰ ਝੁਲ। ਚਿਲਕਤ—ਚਮਕਦੀਆਂ। ਅਰੜਾਏ—ਅੜਿੰਗੇ, ਗਰਜੇ ।

## ਤੁਕਾਂ ਦੇ ਅਰਥ ਤੇ ਭਾਵ

੧. ਜਦੋਂ ਸੁੰਭ ਨਿਸੁੰਭ ਨੇ ਸੁਣਿਆ ਕਿ ਚੰਡ ਅਤੇ ਮੁੰਡ ਰਾਕਸ਼ ਮਾਰੇ ਗਏ ਹਨ, ਤਾਂ ਉਹ ਬੜੇ ਗੁੱਸੇ ਵਿਚ ਆਏ।

੨. ਉਨ੍ਹਾਂ ਨੇ ਆਪਣੀ ਸਭਾ ਵਿਚ ਬੈਠ ਕੇ ਸਲਾਹ ਦੇਣ ਵਾਲੇ ਸਾਰੇ ਬਹਾਦਰ ਸਦਵਾ ਲਏ ।

੩. ਜਿਨ੍ਹਾਂ ਜੋਧਿਆਂ ਨੇ ਇੰਦਰ ਵਰਗੇ ਦੇਵਤੇ ਭਜਾ ਛੱਡੇ ਸਨ ।

੪. (ਉਨ੍ਹਾਂ ਨੂੰ ਦੱਸਿਆ) ਦੇਵਤਿਆਂ ਦੀ ਸਹਾਈ ਦੁਰਗਾ ਨੇ ਉਹ ਜੋਧੇ (ਚੰਡ ਅਰ ਮੁੰਡ) ਪਲੋ ਪਲੀ ਵਿਚ ਮਾਰ ਕੇ ਸੁਟ ਦਿੱਤੇ।

੫. ਉਹਨਾਂ ਰਾਕਸ਼ਾਂ ਨੇ ਦਿਲੋਂ ਇਰਾਦਾ ਕਰਕੇ ਹੱਥ ਉਤੇ ਹੱਥ ਵਜਾਏ (ਜਿਸ ਤਰ੍ਹਾਂ ਕੋਈ ਤੌੜੀ ਮਾਰ ਕੇ ਕਹਿੰਦਾ ਹੈ, ਅੱਛਾ ਹੁਣ ਜੋ ਹੋਏਗੀ ਦੇਖੀ ਜਾਏਗੀ)।

੬. ਫੇਰ ਰਾਜੇ ਸੁੰਭ ਨੇ (ਲਹੂ ਡੋਲ੍ਹਣ ਵਾਲਾ ਸੂਰਮਾ) 'ਸ੍ਰਣਵਤ ਬੀਜ' ਨੂੰ ਪਾਨ ਦੇ ਪੀੜੇ ਦੇ ਕੇ ਜੰਗ ਦੇ ਮੈਦਾਨ ਵੱਲ ਤੋਰਿਆ।

੭. ਉਨ੍ਹਾਂ ਨੇ ਸੰਜੋਆਂ, ਲੋਹੇ ਦੀਆਂ ਜਾਲੀਆਂ ਦੇ ਝੁੱਲ ਪਹਿਨੇ, ਉਨ੍ਹਾਂ ਦੀਆਂ ਫ਼ੌਲਾਦੀ ਟੋਪੀਆਂ ਚਮਕਦੀਆਂ ਸਨ ।

੮. ਕਰੋਧ ਤੇ ਜੋਸ਼ ਵਿਚ ਆਏ ਰਾਕਸ਼ ਲੜਾਈ ਕਰਨ ਲਈ ਖੂਬ ਬੜ੍ਹਕਾਂ ਮਾਰਨ ਲੱਗੇ ।

੯. ਇਹ ਉਹ ਬਹਾਦਰ ਸਨ, ਜਿਹੜੇ ਇਕ ਵਾਰੀ ਜੁੱਧ ਮਚਾ ਕੇ ਫੇਰ ਕਦੀ ਵੀ ਪਿਛੇ ਹਟਣ ਵਾਲੇ ਨਹੀਂ ਸਨ ।

੧੦. ਉਨ੍ਹਾਂ ਨਾਲ ਮਿਲ ਕੇ ਹੋਰ ਵੀ ਰਾਕਸ਼ ਆਏ ਕਿ ਅਸਾਂ ਇਹ ਸੰਘਰਸ਼ (ਜੁੱਧ) ਦੇਖਣਾ ਹੈ ॥੩੩॥

## ੩੪.

## ਪਉੜੀ

**੧. ਦੈਂਤੀ ਡੰਡ ਉਭਾਰੀ ਨੇੜੇ ਆਇ ਕੈ ॥**

**੨. ਸਿੰਘ ਕਰੀ ਅਸਵਾਰੀ ਦੁਰਗਾ ਸੋਰ ਸੁਣ ॥**

**੩. ਖੱਬੇ ਦਸਤ ਉਭਾਰੀ ਗਦਾ ਫਿਰਾਇਕੈ ॥**

੪. ਸੈਨਾ ਸਭ ਸੰਘਾਰੀ, ਸ੍ਰਣਵਤ ਬੀਜ ਦੀ॥
੫. ਜਣ ਮਦ ਖਾਇ ਮਦਾਰੀ ਘੂਮਨ ਸੂਰਮੇ॥
੬. ਅਗਣਤ ਪਾਉ ਪਸਾਰੀ, ਰੁਲੇ ਅਹਾੜ ਵਿਚਿ॥
੭. ਜਾਪੇ ਖੇਡ ਖਿਡਾਰੀ ਸੁੱਤੇ ਫਾਗ ਨੂੰ॥੩੪॥

## ਔਖੇ ਸ਼ਬਦਾਂ ਦੇ ਅਰਥ

ਡੰਡ ਉਭਾਰੀ—ਡੰਡ ਪਾਈ, ਰੌਲਾ ਪਾਇਆ। ਸੋਰ—ਸ਼ੋਰ, ਰੌਲਾ। ਗਦਾ—ਗੁਰਜ। ਸੰਘਾਰੀ—ਮਾਰ ਦਿੱਤੀ। ਮਦ—ਸ਼ਰਾਬ। ਮਦਾਰੀ—ਮਦ ਪੀਣ ਵਾਲੇ। ਅਹਾੜ—ਰਣ ਭੂਮੀ ਜਾਂ ਉਜਾੜ। ਫਾਗ—ਹੋਲੀ।

## ਤੁਕਾਂ ਦੇ ਅਰਥ ਤੇ ਭਾਵ

੧. ਰਣ ਭੂਮੀ ਦੇ ਨੇੜੇ ਆ ਕੇ ਰਾਕਸ਼ਾਂ ਨੇ ਬੜੀ ਡੰਡ ਪਾਉੜੀ ਸ਼ੁਰੂ ਕਰ ਦਿੱਤੀ।

੨. ਉਨ੍ਹਾਂ ਦਾ ਰੌਲਾ ਸੁਣ ਕੇ ਮਹਾਂ ਮਾਈ ਦੁਰਗਾ ਨੇ ਸ਼ੇਰ ਉਤੇ ਸਵਾਰੀ ਕਰ ਲਈ।

੩. ਗੁਰਜ ਖੱਬੇ ਹੱਥ ਵਿਚ ਫੜ ਕੇ ਘੁਮਾ ਕੇ ਖੂਬ ਉਛਾਲਿਆ।

੪. 'ਸ੍ਰਣਵਤ ਬੀਜ' ਨਾਂ ਦੇ ਰਾਕਸ਼ ਦੇ ਜਰਨੈਲ ਦੀ ਸਾਰੀ ਫ਼ੌਜ ਮਾਰ ਦਿੱਤੀ।

੫. ਜਿਸ ਤਰ੍ਹਾਂ ਕੋਈ ਨਸ਼ੀਲੀ ਚੀਜ਼ ਖਾ ਕੇ ਨਸ਼ਈ ਭੁਆਟਣੀਆਂ ਖਾਂਦੇ ਫਿਰਦੇ ਹਨ, ਇਸੇ ਤਰ੍ਹਾਂ ਉਹ ਬਹਾਦਰ ਰਾਕਸ਼ ਘੁੰਮਣ ਘੇਰੀਆਂ ਖਾ ਕੇ ਡਿਗ ਪੈਂਦੇ ਹਨ।

੬. ਬੇਗਿਣਤ ਰਾਕਸ਼ ਮਰ ਕੇ ਪੈਰ ਪਸਾਰ ਕੇ ਉਜਾੜ (ਜੰਗ ਦੇ ਮੈਦਾਨ) ਵਿਚ ਰੁਲਦੇ ਪਏ ਸਨ।

੭. ਇਸ ਤਰ੍ਹਾਂ ਲਹੂ ਲੁਹਾਨ ਹੋਏ ਹੋਏ ਸਨ ਜਿਵੇਂ ਹੋਲੀ ਖੇਡਣ ਵਾਲੇ ਹੋਲੀ ਖੇਡ ਕੇ ਸੁੱਤੇ ਪਏ ਸਨ ॥੩੪॥

## ੩੫.

## ਪਉੜੀ

੧. ਸੁਣਵਤ ਬੀਜ ਹਕਾਰੇ ਰਹਿੰਦੇ ਸੂਰਮੇ ॥
੨. ਜੋਧੇ ਜੇਡ ਮੁਨਾਰੇ ਦਿਸਨ ਖੇਤ ਵਿਚ ॥
੩. ਸਭਨੀ ਦਸਤ ਉਭਾਰੇ ਤੇਗਾਂ ਧੂਹਿ ਕੈ ॥
੪. ਮਾਰੋ ਮਾਰ ਪੁਕਾਰੇ ਆਏ ਸਾਮ੍ਹਣੇ ॥
੫. ਸੰਜਾ ਤੇ ਠਣਿਕਾਰੇ ਤੇਗੀਂ ਉਭਰੇ ॥
੬. ਘਾੜ ਘੜਨਿ ਠਠਿਆਰੇ ਜਾਣਿ ਬਣਾਇ ਕੈ ॥੩੫॥

## ਔਖੇ ਸ਼ਬਦਾਂ ਦੇ ਅਰਥ

ਹਕਾਰੇ—ਹਾਕ ਮਾਰ ਲਈ, ਬੁਲਾ ਲਏ । ਦਸਤ ਉਭਾਰੇ—ਹੱਥ ਚੁੱਕੇ । ਸੰਜਾਂ—ਸੰਜੋਆਂ । ਠਣਿਕਾਰੇ—ਖੜਕਾ ਕੇ ।

## ਤੁਕਾਂ ਦੇ ਅਰਥ ਤੇ ਭਾਵ

੧. ਸੁਣਵਤ ਬੀਜ ਨੇ ਆਪਣੇ ਬਾਕੀ ਰਹਿ ਗਏ ਬਹਾਦਰ ਜੋਧੇ ਬੁਲਾ ਲਏ ।

੨. ਉਹ ਜੋ ਰਣ-ਖੇਤਰ ਵਿਚ ਮੁਨਾਰਿਆਂ ਵਾਂਗ ਦਿੱਸਦੇ ਸਨ ।

੩. ਸਾਰਿਆਂ ਨੇ ਤੇਗਾਂ ਧੂਹ ਲਈਆਂ ਤੇ ਆਪਣੇ ਹੱਥਾਂ ਨਾਲ ਤੇਗਾਂ ਉਭਾਰਨ ਲਗ ਪਏ ।

੪. ਉਹ ਮਾਰੋ ਮਾਰ ਪੁਕਾਰਦੇ, ਲਲਕਾਰ ਰਗਾ ਦੇ ਸਾਹਮਣੇ ਆਏ।

੫. ਉਹ ਆਪਣੀਆਂ ਤੇਗਾਂ ਸੰਜੋਆਂ ਉਤੇ ਠਣਕਾਰਦੇ ਹਮਲਾ ਕਰਕੇ ਆਏ।

੬. ਜਿਵੇਂ ਠਠਿਆਰ ਸੁਹਣੀ ਤਰ੍ਹਾਂ ਭਾਂਡੇ ਘੜਦੇ ਹਨ (ਤੇ ਖੜ ਖੜ ਦੀ ਅਵਾਜ਼ ਪੈਦਾ ਹੁੰਦੀ ਹੈ) ॥੩੫॥

### ੩੬.

## ਪਉੜੀ

੧, ਸੱਟ ਪਈ ਜਮਧਾਣੀ ਦਲਾਂ ਮੁਕਾਬਲਾ ॥
੨. ਘੂਮਰ ਬਰਗ ਸਤਾਣੀ ਦਲ ਵਿਚ ਘਤੀਓ ॥
੩. ਸਣੇ ਤੁਰਾ ਪਲਾਣੀ ਡਿਗਨ ਸੂਰਮੇ ॥
੪. ਉਠਿ ਉਠਿ ਮੰਗਨਿ ਪਾਣੀ ਘਾਇਲ ਘੂਮਦੇ ॥
੫. ਏਵਡ ਮਾਰਿ ਵਿਹਾਣੀ ਉਪਰ ਰਾਖਸਾਂ ॥
੬. ਬਿਜਲ ਜਿਉਂ ਝਰਲਾਣੀ ਉਠੀ ਦੇਵਤਾ ॥੩੬॥

### ਔਖੇ ਸ਼ਬਦਾਂ ਦੇ ਅਰਥ

ਜਮਧਾਣੀ—ਝੋਟੇ ਦੇ ਚੰਮ ਨਾਲ ਮੜ੍ਹਿਆ ਨਗਾਰਾ। ਘੂਮਰ—ਤਰਥੱਲੀ। ਬਰਗਸਤਾਣੀ-ਝੱਖੜ ਵਾਂਗ। ਤੁਰਾ ਪਲਾਣੀ-ਘੋੜੇ ਕਾਠੀਆਂ। ਵਿਹਾਣੀ—ਵਾਪਰੀ। ਝਰਲਾਣੀ—ਝਰਨਾਟਾਂ ਛੇੜਦੀ ਕੜਕੀ।

### ਤੁਕਾਂ ਦੇ ਅਰਥ ਤੇ ਭਾਵ

੧. ਝੋਟੇ ਦੀ ਖੱਲ ਨਾਲ ਮੜ੍ਹੇ ਹੋਏ ਧੌਂਸੇ ਉਪਰ ਸੱਟ ਪਈ

ਤੇ ਦਹਾਂ ਪਾਸਿਆਂ ਦੀਆਂ ਫੌਜਾਂ ਦਾ ਮੁਕਾਬਲਾ ਹੋ ਪਿਆ।

੨. ਉਨ੍ਹਾਂ ਜੰਗ ਦੇ ਮੈਦਾਨ ਵਿਚ ਤੂਫਾਨ ਵਾਂਗ ਤਰਥੱਲ ਮਚਾ ਦਿਤੀ।

੩. ਬਹਾਦਰ ਘੋੜਿਆਂ ਤੇ ਕਾਠੀਆਂ ਸਣੇ ਧਰਤੀ ਉਪਰ ਡਿੱਗ ਰਹੇ ਸਨ।

੪. ਜ਼ਖਮੀ ਹੋਏ ਹੋਏ ਜੋਧੇ ਭੁਆਟਣੀ ਖਾਂਦੇ ਹੋਏ ਉਠ ਉਠ ਕੇ ਪਾਣੀ ਮੰਗ ਰਹੇ ਸਨ।

੫. ਰਾਕਸ਼ਾਂ ਉਤੇ ਐਡੀ ਵਡੀ (ਜ਼ਬਰਦਸਤ) ਮਾਰ ਵਾਪਰੀ।

੬. ਮਹਾਂ ਮਾਈ ਦੁਰਗਾ ਬਿਜਲੀ ਵਾਂਗ ਝਰਨਾਟਾ ਛੇੜਦੀ ਤੇ ਬਿਜਲੀ ਵਾਂਗ ਚਮਕਦੀ ਹੋਈ ਉਠੀ ॥੩੬॥

## ੩੭.

## ਪਉੜੀ

੧. ਚੋਬੀਂ ਧੌਂਸ ਉਭਾਰੀ ਦਲਾਂ ਮੁਕਾਬਲਾ ॥
੨. ਸਭੋ ਸੈਨਾ ਮਾਰੀ ਪਲ ਵਿਚ ਦਾਨਵੀ ॥
੩. ਦੁਰਗਾ ਦਾਨੋ ਮਾਰੇ ਰੋਹ ਬਢਾਇਕੈ ॥
੪. ਸਿਰਿ ਵਿਚਿ ਤੇਗ ਵਗਾਈ ਸ੍ਰਣਵਤ ਬੀਜ ਦੇ ॥੩੭॥

## ਤੁਕਾਂ ਦੇ ਅਰਥ ਤੇ ਭਾਵ

੧. ਧੌਂਸੇ ਉਤੇ ਚੋਬਾਂ ਮਾਰੀਆਂ ਤੇ ਦਲਾਂ ਦਾ ਮੁਕਾਬਲਾ ਹੋ ਗਿਆ।

੨. ਪਲੋ ਪਲੀ ਰਾਕਸ਼ਾਂ ਦੀ ਸਾਰੀ ਫੌਜ ਮਾਰ ਦਿੱਤੀ।

੩. ਦੁਰਗਾ ਨੇ ਕਰੋਧ ਵਿਚ ਆ ਕੇ ਰਾਕਸ਼ ਮਾਰ ਦਿਤੇ।

੪. 'ਸ੍ਰਣਵਤ ਬੀਜ' ਦੇ ਸਿਰ ਵਿਚ ਵੀ ਤੇਗ ਮਾਰ ਦਿੱਤੀ ॥੩੭॥

## ੩੮.

## ਪਉੜੀ

੧. ਅਗਣਤ ਦਾਨੋ ਭਾਰੇ ਹੋਏ ਲੋਹੂਆ ॥
੨. ਜੋਧੇ ਜੇਡ ਮੁਨਾਰੇ ਅੰਦਰ ਖੇਤ ਦੇ ॥
੩. ਦੁਰਗਾ ਨੋ ਲਲਕਾਰੇ ਆਵਨ ਸਾਮ੍ਹਣੇ ॥
੪. ਦੁਰਗਾ ਸਭ ਸੰਘਾਰੇ ਰਾਕਸ ਆਂਵਦੇ ॥
੫. ਰਤੂ ਦੇ ਪਰਨਾਲੇ ਤਿਨ ਤੇ ਭੁਇ ਪਦੇ ॥
੬. ਉਠੇ ਕਾਰਣਿਆਰੇ ਰਾਕਸ ਹੜਹੜਾਇ ॥੩੮॥

### ਔਖੇ ਸ਼ਬਦਾਂ ਦੇ ਅਰਥ

ਲੋਹੂਆ—ਲੋਹੇ ਲਾਖੇ, ਕਰੋਧ ਵਿਚ ਲਾਲ । ਸੰਘਾਰੇ—ਮਾਰੇ । ਕਾਰਣਿਆਰੇ—ਕਾਰਾ ਕਰਨ ਵਾਲੇ, ਜੰਗ ਕਰਨ ਵਾਲੇ । ਹੜਹੜਾਇ—ਖਿੜ ਖਿੜ ਹੱਸਦੇ ਹੋਏ ।

### ਤੁਕਾਂ ਦੇ ਅਰਥ ਤੇ ਭਾਵ

੧. (ਸ੍ਰਣਵਤ ਬੀਜ ਦੇ ਮਰਨ ਕਰਕੇ) ਬੇਗਿਣਤ ਰਾਕਸ਼ ਭਾਰੇ ਲੋਹੇ ਲਾਖੇ (ਕਰੋਧਵਾਨ) ਹੋ ਗਏ ।

੨. ਉਹ ਇਸ ਤਰ੍ਹਾਂ (ਦਿੱਸਦੇ) ਸਨ, ਜਿਵੇਂ ਰਣ ਖੇਤਰ ਵਿਚ ਮੁਨਾਰਿਆਂ ਜੇਡੇ ਉਚੇ ਤੇ ਬਲਵਾਨ ਸਨ ।

੩. ਉਹ ਰਾਕਸ਼ ਮਹਾਂ ਮਾਈ ਦੁਰਗਾ ਨੂੰ ਲਲਕਾਰਦੇ ਹੋਏ ਉਸ ਦੇ ਸਾਹਮਣੇ ਆ ਰਹੇ ਸਨ ।

੪. ਦੁਰਗਾ ਨੇ ਆਉਣ ਵਾਲੇ ਸਾਰੇ ਹੀ ਰਾਕਸ਼ ਮਾਰ ਦਿੱਤੇ।

੫. ਉਨ੍ਹਾਂ ਦੇ ਸਰੀਰਾਂ ਵਿਚੋਂ ਲਹੂ ਦੇ ਪਰਨਾਲੇ ਵਗ ਵਗ ਕੇ ਧਰਤੀ ਉਤੇ ਡਿਗ ਰਹੇ ਸਨ।

੬. ਉਸ ਲਹੂ ਵਿਚੋਂ ਹੋਰ ਅਨੇਕਾਂ ਕਾਰਾ ਕਾਰਨ ਵਾਲੇ (ਜੰਗ ਕਰਨ ਵਾਲੇ) ਰਾਕਸ਼ ਖਿੜ ਖਿੜ ਕੇ ਹੱਸਦੇ ਹੋਏ ਉਠ ਖਲੋਤੇ ॥੩੮॥

## ੩੯.

## ਪਉੜੀ

੧. ਧਗਾਂ ਸੰਗਲੀਆਲੀ ਸੰਘਰ ਵਾਇਆ ॥
੨. ਬਰਛੀ ਬਬਲੀਆਲੀ ਸੂਰੇ ਸੰਘਰੇ ॥
੩. ਭੇੜ ਮਚਿਆ ਬੀਰਾਲੀ ਦੁਰਗਾ ਦਾਨਵੀਂ ॥
੪. ਮਾਰ ਮਚੀ ਮੁਹਰਾਲੀ ਅੰਦਰਿ ਖੇਤ ਦੇ ॥
੫. ਜਣ ਨਟ ਲਥੇ ਛਾਲੀ ਢੋਲ ਬਜਾਇਕੇ ॥
੬. ਲੋਹੂ ਫਾਥੀ ਜਾਲੀ ਲੋਥੀ ਜਮਧੜੀ ॥
੭. ਘਣ ਵਿਚ ਜਿਉਂ ਛੰਛਾਲੀ ਤੇਗਾਂ ਹੱਸੀਆਂ ॥
੮. ਘੁਮਰ ਆਰਿ ਸਿਆਲੀ ਬਣੀਆਂ ਕੇਜਮਾਂ ॥੩੯॥

### ਔਖੇ ਸਬਦਾਂ ਦੇ ਅਰਥ

ਧਗਾਂ—ਧੌਂਸੇ। ਬੰਬਲੀਆਲੀ—ਡਲ੍ਹਕਾਂ ਮਾਰਨ ਵਾਲੀ। ਸੰਘਰੇ—ਲੜੇ। ਬੀਰਾਲੀ—ਬੀਰਾਂ ਵਾਲਾ। ਮੁਹਰਾਲੀ—ਮੂੰਹ ਜ਼ੋਰ, ਜ਼ਬਰਦਸਤ। ਨਟ—ਬਾਜ਼ੀਗਰ। ਫਾਥੀ—ਫਸੀ ਹੋਈ। ਜਾਲੀ—ਲੋਹੇ ਦੀ ਜਾਲੀਦਾਰ ਸੰਜੋ। ਲੋਥੀ—ਲਿੱਬੜ ਗਈ, ਲਥ

ਪਥ ਹੋ ਗਈ। ਜਮਧੜੀ—ਵੱਡੀ ਕਟਾਰ। ਘਣ—ਬੱਦਲ। ਛੰਛਾਲੀ—ਬਿਜਲੀ ਦੀ ਲਿਸ਼ਕ। ਘੁਮਰ ਆਰਿ—ਕੱਕਰ, ਧੁੰਦ। ਕੇਚਮਾਂ—ਤਲਵਾਰਾਂ।

## ਤੁਕਾਂ ਦੇ ਅਰਥ ਤੇ ਭਾਵ

੧. ਸੰਗਲਾਂ ਵਾਲੇ ਧੌਂਸਿਆਂ ਨੇ ਸੰਘਰਸ਼ ਅਥਵਾ ਜੁਧ ਦਾ ਧਵੱ ਵਜਾਇਆ। ਅਰਥਾਤ ਜੁੱਧ ਲਈ ਸੰਗਲਾਂ ਵਾਲੇ ਧੌਂਸੇ ਵਜਾਏ ਗਏ।

੨. ਲੰਮੇ ਵਾਂਸਾਂ ਵਾਲੇ ਬਰਛੇ ਲੈ ਕੇ ਸੂਰਮੇ ਲੜੇ।

੩. ਦੁਰਗਾ ਅਤੇ ਰਾਕਸ਼ਾਂ ਵਿਚ ਬਹਾਦਰਾਂ ਵਾਲਾ ਜੰਗ ਮਚਿਆ।

੪. ਜੰਗ ਦੇ ਮੈਦਾਨ ਵਿਚ ਜ਼ਬਰਦਸਤ ਮਾਰੋ ਮਾਰ ਹੋਈ।

੫. ਜਿਸ ਤਰ੍ਹਾਂ ਬਾਜ਼ੀਗਰ ਛਾਲਾਂ ਮਾਰਦੇ ਹੋਏ ਮੈਦਾਨ ਵਿਚ ਆਉਂਦੇ ਹਨ ਇਸ ਤਰ੍ਹਾਂ ਜੋਧੇ ਛਾਲਾਂ ਮਾਰ ਮਾਰ ਆਉਂਦੇ ਸਨ।

੬. ਉਨ੍ਹਾਂ ਦੀਆਂ ਜਾਲੀਦਾਰ ਸੰਜੋਆਂ ਲਹੂ ਵਿਚ ਗੜੁੱਚ ਹੋ ਗਈਆਂ, ਤੇ ਕਟਾਰਾਂ ਲਿਬੜ ਗਈਆਂ।

੭. ਜਿਸ ਤਰ੍ਹਾਂ ਬੱਦਲਾਂ ਵਿਚ ਬਿਜਲੀ ਲਿਸ਼ਕਦੀ ਹੈ ਇਸੇ ਤਰ੍ਹਾਂ ਤਲਵਾਰਾਂ ਹਸਦੀਆਂ (ਲਿਸ਼ਕਦੀਆਂ) ਸਨ।

੮. ਤਲਵਾਰਾਂ ਜੰਗ ਦੇ ਮੈਦਾਨ ਵਿਚ ਇਸ ਤਰ੍ਹਾਂ ਛਾਈਆਂ ਸਨ ਮਾਨੋ ਸਿਆਲ ਦੀ ਧੁੰਦ ਪੱਸਰੀ ਹੋਈ ਸੀ ॥੩੯॥

## ੪੦.

## ਪਉੜੀ

**੧. ਧੂਗਾਂ ਸੂਲਿ ਬਜਾਈਆਂ ਦਲਾਂ ਮੁਕਾਬਲਾ ॥**

**੨. ਧੂਹ ਮਿਆਨੋ ਲਈਆਂ ਜੁਆਨੀ ਸੂਰਮੀ ॥**

੩. ਸ੍ਰਣਵਤ ਬੀਜ ਬਧਾਈਆਂ ਅਗਣਤ ਸੂਰਤਾਂ ॥
੪. ਦੁਰਗਾ ਸਉਹੇ ਆਈਆਂ ਰੋਹ ਬਦਾਇਕੈ ॥
੫. ਸਭਨੀ ਆਣ ਵਗਾਈਆਂ ਤੇਗਾਂ ਧੂਹਿਕੈ ॥
੬. ਦੁਰਗਾ ਸਭ ਬਚਾਈਆਂ ਢਾਲ ਸੰਭਾਲ ਕੈ ॥
੭. ਦੇਵੀ ਆਪ ਚਲਾਈਆਂ ਤਕਿ ਤਕਿ ਦਾਨਵੀ ॥
੮. ਲੋਹੂ ਨਾਲ ਡੁਬਾਈਆਂ ਤੇਗਾਂ ਨੰਗੀਆਂ ॥
੯. ਸਾਰਸੁਤੀ ਜਣ ਨ੍ਹਾਈਆਂ ਮਿਲਕੈ ਦੇਵੀਆਂ ॥
੧੦. ਸਭੇ ਮਾਰ ਗਿਰਾਈਆਂ ਅੰਦਰਿ ਖੇਤ ਦੇ ॥
੧੧. ਤਿਦੂੰ ਫੇਰਿ ਸਵਾਈਆਂ ਹੋਈਆਂ ਸੂਰਤਾਂ ॥੪੦॥

## ਔਖੇ ਸ਼ਬਦਾਂ ਦੇ ਅਰਥ

ਧਗਾਂ—ਧੌਂਸੇ । ਸੂਲਿ—ਚੋਬਾਂ ਨਾਲ, ਸੋਟੀਆਂ ਨਾਲ । ਜੁਆਨੀ—ਜਵਾਨਾਂ ਨੇ । ਸੂਰਮੀ—ਸੂਰਮਿਆਂ ਨੇ । ਸ੍ਰਣਵਤ ਬੀਜ—ਰਾਕਸ਼ਾਂ ਦਾ ਇਕ ਜਰਨੈਲ, ਲਹੂ ਬੀਜ ਕੇ । ਬਧਾਈਆਂ—ਵਧਾ ਲਈਆਂ । ਸਉਹੇ—ਸਾਮ੍ਹਣੇ । ਸਾਰਸੁਤੀ—ਨਦੀ । ਨ੍ਹਾਈਆਂ—ਨਹਾਤੀਆਂ । ਤਿਦੂੰ—ਉਸ ਨਾਲੋਂ ਵੀ, ਉਸ ਤੋਂ ਵੀ ।

## ਤੁਕਾਂ ਦੇ ਅਰਥ ਤੇ ਭਾਵ

੧. ਧੌਂਸਿਆਂ ਉਤੇ ਚੋਬਾਂ ਦੀਆਂ ਸੱਟਾਂ ਮਾਰੀਆਂ ਤੇ ਧੌਂਸਿਆਂ ਦੇ ਵੱਜਣ ਨਾਲ ਦਲਾਂ ਦਾ ਮੁਕਾਬਲਾ ਹੋ ਪਿਆ ।

੨. ਜੁਆਨਾਂ ਸੂਰਮਿਆਂ ਨੇ ਮਿਆਨਾਂ ਵਿਚੋਂ ਤੇਗਾਂ ਧੂਹ ਲਈਆਂ ।

੩. ਸ੍ਰਣਵਤ ਬੀਜ ਦੇ ਮਰਨ ਮਗਰੋਂ ਉਸ ਦਾ ਲਹੂ ਬੀਜ

ਕੇ ਬੇਗਿਣਤ ਰਾਕਸ਼ਾਂ ਦੀਆਂ ਸ਼ਕਲਾਂ ਹੋਰ ਵਧਾ ਲਈਆਂ (ਅਰਥਾਤ ਹੋਰ ਅਨੇਕਾਂ ਰਾਕਸ਼ ਸ੍ਰਣਵਤ ਬੀਜ ਦੇ ਲਹੂ ਵਿਚੋਂ ਉਗਮ ਪਏ)।

੪. ਰਾਕਸ਼ਾਂ ਦੀਆਂ ਉਹ ਉਹ ਸੂਰਤਾਂ ਬੜੇ ਗੁੱਸੇ ਵਿਚ ਦੁਰਗਾ ਦੇ ਸਾਹਮਣੇ ਆਈਆਂ।

੫. ਸਾਰੇ ਰਾਕਸ਼ਾਂ ਨੇ ਤਲਵਾਰਾਂ ਮਿਆਨਾਂ ਵਿਚੋਂ ਖਿੱਚ ਕੇ ਦੇਵੀ ਵੱਲ ਚਲਾਈਆਂ।

੬. ਦੁਰਗਾ ਨੇ ਆਪਣੀ ਢਾਲ ਸੰਭਾਲ ਕੇ ਉਹ ਚੱਲ ਰਹੀਆਂ ਤੇਗਾਂ ਦੇ ਵਾਰ ਬਚਾ ਲਏ।

੭. ਫੇਰ ਦੇਵੀ ਨੇ ਆਪ ਦੇਖ ਦੇਖ ਕੇ ਰਾਕਸ਼ਾਂ ਪੁਰ ਤੇਗਾਂ ਚਲਾਈਆਂ।

੮. ਦੇਵੀ ਨੇ ਆਪਣੀਆਂ ਨੰਗੀਆਂ ਤਲਵਾਰਾਂ ਰਾਕਸ਼ਾਂ ਦੇ ਲਹੂ ਵਿਚ ਡੋਬ ਲਈਆਂ।

੯. ਇਸ ਤਰ੍ਹਾਂ ਪ੍ਰਤੀਤ ਹੁੰਦਾ ਸੀ ਜਿਵੇਂ ਸਾਰੀਆਂ ਦੇਵੀਆਂ ਮਿਲਕੇ ਸੁਰਸਵਤੀ ਨਦੀ ਵਿਚ ਨ੍ਹਾਤੀਆਂ ਹੋਣ, ਉਹ ਲਹੂ ਵਿਚ ਡੁੱਬੀਆਂ ਤਲਵਾਰਾਂ ਇਸ ਤਰ੍ਹਾਂ ਸਨ।

੧੦. ਉਹ ਸਾਰੀਆਂ ਸ਼ਕਲਾਂ ਅਰਥਾਤ ਸਾਰੇ ਰਾਕਸ਼ ਜੰਗ ਦੇ ਮੈਦਾਨ ਵਿਚ ਮਾਰ ਕੇ ਸੁੱਟ ਦਿੱਤੇ।

੧੧. (ਭਾਵੇਂ ਦੇਵੀ ਨੇ ਰਾਕਸ਼ਾਂ ਦੀਆਂ ਬੇਗਿਣਤ ਸੂਰਤਾਂ ਮਾਰ ਮਾਰ ਕੇ ਸੁੱਟ ਦਿੱਤੀਆਂ ਸਨ) ਤਦ ਵੀ ਉਹ ਅਗੇ ਨਾਲੋਂ ਵੀ ਦੂਨ ਸਵਾਈਆਂ ਹੋ ਗਈਆਂ ॥੪॥

---

ਸ੍ਰਣਵਤ ਦਾ ਅਰਥ ਲਹੂ ਹੁੰਦਾ ਹੈ। ਸ੍ਰਣਵਤ ਬੀਜ ਰਾਕਸ਼ਾਂ ਦਾ ਜਰਨੈਲ ਸੀ ਜੋ ਦੇਵੀ ਹੱਥੋਂ ਮਾਰਿਆ ਗਿਆ। ਉਸ ਦੇ ਲਹੂ ਦੇ ਬੀਜੇ ਜਾਣ ਨਾਲ ਬੇਗਿਣਤ ਰਾਕਸ਼ ਹੋਰ ਪੈਦਾ ਹੋ ਗਏ। ਜਿਉਂ ਜਿਉਂ ਦੇਵੀ ਮਾਰਦੀ ਜਾਂਦੀ ਸੀ, ਉਹ ਤਿਉਂ ਤਿਉਂ ਵਧਦੇ ਜਾਂਦੇ ਸਨ।

## ੪੧.

## ਪਉੜੀ

੧. ਸੂਰੀ ਸੰਘਰਿ ਰਚਿਆ ਢੋਲ ਸੰਖ ਨਗਾਰੇ ਵਾਇਕੇ ॥
੨. ਚੰਡ ਚਿਤਾਰੀ ਕਾਲਕਾ, ਮਨ ਬਹਲਾ ਰੋਸ ਬਢਾਇਕੇ ॥
੩. ਨਿਕਲੀ ਮੱਥਾ ਫੋੜਿਕੈ ਜਨ ਫਤਹ ਨੀਸਾਣ ਬਜਾਇਕੇ ॥
੪. ਜਾਗ ਸੁ ਜੰਮੀ ਜੁਧ ਨੂ ਜਰਵਾਣਾ ਜਣ ਮਰੜਾਇਕੈ ॥
੫. ਦਲ ਵਿਚਿ ਘੇਰਾ ਘਤਿਆ ਜਣ ਸੀਹ ਤੁਰਿਆ ॥
ਗਣਿਣਾਇਕੇ ॥
੬. ਆਪ ਵਿਸੂਲਾ ਹੋਇਆ ਤਿਹੁੰ ਲੋਕਾਂ ਤੇ ਖੁਨਸਾਇਕੇ ॥
੭. ਰਹੋ ਸਿਧਾਈਆਂ ਚਕ੍ਰਪਾਨ ਕਰ ਨੰਦਾ ਖੜਗ
ਉਠਾਇਕੈ ॥
੮. ਅਗੇ ਰਾਕਸਿ ਬੈਠੇ ਰੋਹਲੇ ਤੀਰੀਂ ਤੇਗੀਂ ਛਹਬਰ
ਲਾਇਕੈ ॥
੯. ਪਕੜ ਪਛਾੜੇ ਰਾਕਸ਼ਾਂ ਦਲ ਦੈਂਤਾਂ ਅੰਦਰਿ ਜਾਇਕੈ ॥
੧੦ ਬਹੁ ਕੇਸੀ ਪਕੜਿ ਪਛਾੜੀਅਨਿ ਤਿਨ ਅੰਦਰਿ ਧੂਮ
ਰਚਾਇਕੇ ॥
੧੧. ਬਡੇ ਬਡੇ ਚੁਣ ਸੂਰਮੇ ਗਹਿ ਕੋਟੀ ਦਏ ਚਲਾਇਕੈ ॥
੧੨. ਰਣ ਕਾਲੀ ਗੁੱਸਾ ਖਾਇਕੈ ॥੪੧॥

### ਔਖੇ ਸ਼ਬਦਾਂ ਦੇ ਅਰਥ

ਸੰਘਰਿ—ਸੰਘਰਸ਼, ਜੰਗ । ਚਿਤਾਰੀ—ਚਿਤਵੀ, ਯਾਦ ਕੀਤੀ । ਕਾਲਕਾ—ਕਾਲੀ ਮਾਤਾ, ਕਾਲ ਦੀ ਸ਼ਕਤੀ । ਬਹਲਾ—

ਬਹੁਤਾ। ਨੀਸਾਣ—ਨਗਾਰਾ। ਜਰਵਾਣਾ—ਜਾਬਰ, ਏਥੇ ਇਕ ਦੇਵਤੇ 'ਬੀਰ ਭੱਦਰ' ਵੱਲ ਇਸ਼ਾਰਾ ਹੈ। ਮਰੜਾਇਕੇ—ਡਕਾਰਦਾ ਹੋਇਆ। ਗਣਿਣਾਇਕੇ—ਗਰਜ ਕੇ, ਭਬਕ ਮਾਰ ਕੇ। ਵਿਸੂਲਾ—ਜ਼ਹਿਰੀਲਾ, ਕਹਿਰਵਾਨ। ਖੁਨਸਾਇਕੇ—ਕਹਿਰਵਾਨ। ਚਕ੍ਰਪਾਨ—ਹੱਥਵਿਚ ਚੱਕਰ ਪਕੜ ਕੇ। ਨੰਦਾ—ਦੁਰਗਾ, ਦੇਵੀ। ਛਹਬਰ—ਝੜੀ। ਗਹਿ—ਫੜ ਕੇ। ਕੋਟੀ—ਚੋਟੀ, ਸਿਰ ਦੇ ਵਾਲ।

## ਤੁਕਾਂ ਦੇ ਅਰਥ ਤੇ ਭਾਵ

੧. ਸੂਰਮਿਆਂ ਨੇ ਢੋਲ, ਸੰਖ ਨਗਾਰੇ ਵਜਾ ਕੇ ਜੰਗ ਮਚਾਇਆ।

੨. ਦਿਲ ਵਿਚ ਬਹੁਤਾ ਰੋਸ ਵਧਾ ਕੇ ਦੁਰਗਾ ਨੇ 'ਮਹਾਂਕਾਲ ਕਾਲਕਾ' ਅਰਾਧੀ।

੩. ਕਾਲਕਾ ਉਸ ਦੇ ਮੱਥੇ ਨੂੰ ਭੰਨ ਕੇ ਨਿਕਲੀ, ਜਿਵੇਂ ਫਤਹ ਦਾ ਨਗਾਰਾ ਵਜਾ ਕੇ ਆਈ ਹੋਵੇ।

੪. ਕਾਲਕਾ ਇਸ ਤਰ੍ਹਾਂ ਜਾਗ ਕੇ (ਜੋਸ਼ ਵਿਚ) ਆਈ ਜਿਵੇਂ ਉਹ ਜੁੱਧ ਕਰਨ ਲਈ ਹੀ ਜੰਮੀ ਸੀ, ਜਿਵੇਂ ਸ਼ਿਵ ਜੀ ਤੋਂ ਬਲਭੱਦਰ ਡਕਾਰਦਾ ਹੋਇਆ ਪੈਦਾ ਹੋਇਆ ਸੀ।

੫. ਕਾਲਕਾ ਨੇ ਜੰਗ ਦੇ ਮੈਦਾਨ ਵਿਚ ਘੇਰਾ ਪਾ ਲਿਆ ਜਿਵੇਂ ਸ਼ੇਰ ਗਰਜਦਾ ਹੋਇਆ ਤੁਰਿਆ ਜਾ ਰਿਹਾ ਹੋਵੇ।

੬. ਤਿੰਨਾਂ ਲੋਕਾਂ ਤੇ ਕਹਿਰਵਾਨ ਹੋ ਕੇ ,ਮਹਾਂਕਾਲ' ਆਪ ਜ਼ਹਿਰੀਲਾ ਹੋ ਗਿਆ, ਅਰਥਾਤ ਬੜਾ ਕਹਿਰਵਾਨ ਹੋ ਗਿਆ।

੭. ਕਾਲਕਾ ਅਤੇ ਦੁਰਗਾ ਕ੍ਰੋਧ ਵਿਚ ਅਗੇ ਗਈਆਂ, ਕਾਲਕਾ ਨੇ ਹੱਥ ਵਿਚ ਚੱਕਰ ਪਕੜਿਆ ਅਤੇ ਦੁਰਗਾ ਖੜਗ ਚੁੱਕ ਕੇ ਗਈ।

੮. ਅਗੋ ਰਾਕਸ਼ ਵੀ ਬੜੇ ਕਰੋਧ ਵਿਚ ਬੈਠੇ ਤੀਰਾਂ ਅਤੇ

ਤਲਵਾਰਾਂ ਦੀ ਝੜੀ ਲਾ ਰਹੇ ਸਨ ਅਰਥਾਤ ਲੱਖਾਂ ਦੀ ਗਿਣਤੀ ਵਿਚ ਤੀਰ ਤੇ ਤਲਵਾਰਾਂ ਚਲਾਈ ਜਾ ਰਹੇ ਸਨ।

੯. ਕਾਲਕਾ ਤੇ ਦੁਰਗਾ ਨੇ ਰਾਕਸ਼ਾਂ ਦੀਆਂ ਫੌਜਾਂ ਵਿਚ ਜਾ ਕੇ ਰਾਕਸ਼ਾਂ ਨੂੰ ਫੜ ਫੜ ਕੇ ਪਟਕਾਰਿਆ।

੧੦. ਬਹੁਤਿਆਂ ਨੂੰ ਕੇਸਾਂ ਤੋਂ ਫੜ ਕੇ ਪਟਕਾਰਿਆਂ, ਉਨ੍ਹਾਂ ਵਿਚ ਤਰਥੱਲੀ ਮਚਾ ਕੇ।

੧੧. ਵਡੇ ਵਡੇ ਸੂਰਬੀਰ ਚੁਣ ਕੇ ਸਿਰ ਦੇ ਵਾਲਾਂ ਤੋਂ ਫੜ ਕੇ ਮਾਰ ਦਿੱਤੇ।

੧੨. ਇਸ ਤਰ੍ਹਾਂ ਮਹਾਂਕਾਲ ਕਾਲਕਾ ਗੁੱਸਾ ਖਾ ਕੇ ਰਣਖੇਤ੍ਰ ਵਿਚ ਚਲੀ ਗਈ ॥੪੧॥

## ੪੨.

## ਪਉੜੀ

੧. ਦੁਹਾਂ ਕੰਧਾਰਾਂ ਮੁਹਿ ਜੁੜੇ ਅਣੀਆਰਾਂ ਚੋਈਆਂ ॥
੨. ਧੂਹਿ ਕਿਰਪਾਣਾ ਤਿੱਖੀਆਂ ਨਾਲ ਲੋਹੂ ਧੋਈਆਂ ॥
੩. ਹੂਰਾਂ ਸ੍ਰਣਵਤ ਬੀਜ ਨੂੰ ਘਤਿ ਘੇਰਿ ਖਲੋਈਆਂ ॥
੪. ਲਾੜਾ ਦੇਖਨ ਲਾੜੀਆ ਚਉਗਿਰਦੇ ਹੋਈਆਂ ॥

### ਔਖੇ ਸ਼ਬਦਾਂ ਦੇ ਅਰਥ

ਕੰਧਾਰਾਂ—ਧਿਰਾਂ। ਮੁਹਿ ਜੁੜੇ—ਮੁਕਾਬਲੇ ਹੋਏ। ਅਣੀਆਰਾਂ—ਬਰਛਿਆਂ ਜਾਂ ਤੀਰਾਂ ਦੀਆਂ ਨੋਕਾਂ।

### ਤੁਕਾਂ ਦੇ ਅਰਥ ਤੇ ਭਾਵ

੧. ਦੋਹਾਂ ਪਾਸਿਆਂ ਦੀਆਂ ਫੌਜਾਂ ਲੜਾਈ ਦੇ ਮੈਦਾਨ ਵਿਚ

ਮੁਕਾਬਲਾ ਕਰਨ ਲਗੀਆਂ ਅਤੇ ਬਰਛਿਆਂ ਤੇ ਤੀਰਾਂ ਦੀਆਂ ਨੋਕਾਂ ਵਿਚੋਂ ਲਹੂ ਚੋ ਰਿਹਾ ਸੀ।

੨. ਦੇਵੀਆਂ ਨੇ ਤਿੱਖੀਆਂ ਕਿਰਪਾਨਾਂ ਖਿੱਚ ਵੈਰੀਆਂ ਦੇ ਲਹੂ ਨਾਲ ਧੋਤੀਆਂ।

੩. ਸਵਰਗ ਦੀਆਂ ਅਪੱਛਰਾਂ ਸ੍ਰਣਵਤ-ਬੀਜ ਦੇ ਆਲੇ ਦੁਆਲੇ ਘੇਰਾ ਪਾ ਕੇ ਖੜੀਆਂ ਹੋ ਗਈਆਂ।

੪. ਜਿਵੇਂ ਕਿਸੇ ਲਾੜੇ ਨੂੰ ਦੇਖਣ ਲਈ ਕਈ ਮੁਟਿਆਰਾਂ ਉਸ ਦੇ ਆਲੇ ਦੁਆਲੇ ਘੇਰਾ ਪਾ ਲੈਂਦੀਆਂ ਹਨ ॥੪੨॥

## ੪੩.

## ਪਉੜੀ

੧. ਚੋਬੀ ਧਉਸਾਂ ਪਈਆਂ ਦਲਾਂ ਮੁਕਾਬਲਾ ॥

੨. ਦਸਤੀ ਧੂਹ ਨਚਾਈਆਂ ਤੇਗਾਂ ਨੰਗੀਆਂ ॥

੩. ਸੂਰਿਆਂ ਦੇ ਤਨ ਲਾਈਆਂ ਗੋਸ਼ਤ ਗਿਧੀਆਂ ॥

੪. ਬਿਧਣ ਰਾਤੀ ਆਈਆਂ ਮਰਦਾ ਘੋੜਿਆਂ ॥

੫. ਜੋਗਣੀਆਂ ਮਿਲਿ ਧਾਈਆਂ ਲੋਹੂ ਭੱਖਣਾ ॥

੬. ਫੌਜਾਂ ਮਾਰ ਹਟਾਈਆਂ ਦੇਵਾਂ ਦਾਨਵਾਂ ॥

੭. ਭਜਦੀ ਕਥਾ ਸੁਣਾਈਆਂ ਰਾਜੇ ਸੁੰਭ ਥੇ ॥

੮. ਭੂਈ ਨ ਪਉਣੇ ਪਾਈਆਂ ਬੂੰਦਾਂ ਰਕਤ ਦੀਆਂ ॥

੯. ਕਾਲੀ ਖੇਤ ਖਪਾਈਆਂ ਸਭੇ ਸੂਰਤਾਂ ॥

੧੦. ਬਹੁਤੀ ਸਿਰੀ ਬਿਹਾਈਆਂ ਘੜੀਆਂ ਕਾਲਕੀਆਂ ॥

੧੧. ਜਾਣਿ ਨ ਜਾਏ ਮਾਈਆਂ ਜੂਝੇ ਸੂਰਮੇ ॥੪੩॥

## ਔਖੇ ਸ਼ਬਦਾਂ ਦੇ ਅਰਥ

ਚੋਬੀਂ—ਚੋਬਾਂ ਨਾਲ, ਸੋਟੀਆਂ ਨਾਲ । ਦਸਤੀ—ਹੱਥਾਂ ਨਾਲ । ਨਚਾਈਆਂ—ਉਪਰ ਚੁੱਕੀਆਂ । ਗੋਸ਼ਤ—ਮਾਸ । ਗਿੱਧੀਆਂ—ਗਿਝੀਆਂ । ਬਿੱਧਣ ਰਾਤੀਂ—ਮੁਸੀਬਤ ਦੀਆਂ ਰਾਤਾਂ । ਜੋਗਣੀਆਂ—ਕਲਜੋਗਣਾ, ਲਹੂ ਪੀਣ ਵਾਲੀਆਂ ਇਕ ਪਰਕਾਰ ਦੀਆਂ ਡੈਣਾਂ। ਬਿਹਾਈਆਂ—ਵਿਹਾਈਆਂ, ਬੀਤੀਆਂ । ਘੜੀਆਂ ਕਾਲਕੀਆਂ—ਮੌਤ ਦੀਆਂ ਘੜੀਆਂ ਜਾਣਿ—ਜਿਵੇਂ ।

## ਤੁਕਾਂ ਦੇ ਅਰਥ ਤੇ ਭਾਵ

੧. ਧੌਂਸਿਆਂ ਉਤੇ ਚੋਬਾਂ ਵੱਜੀਆਂ ਤੇ ਫੌਜਾਂ ਦਾ ਮੁਕਾਬਲਾ ਹੋ ਗਿਆ ।

੨. ਸੂਰਮਿਆਂ ਨੇ ਹੱਥਾਂ ਨਾਲ ਮਿਆਨਾਂ ਵਿਚੋਂ ਤਲਵਾਰਾਂ ਧੂਹ ਕੇ ਉਪਰ ਚੁੱਕੀਆਂ ।

੩. ਉਹ ਮਾਸ ਖਾਣ ਗਿੱਝੀਆਂ ਹੋਈਆਂ ਤਲਵਾਰਾਂ ਸੂਰਮਿਆਂ ਦੇ ਸਰੀਰਾਂ ਉਪਰ ਮਾਰੀਆਂ, ਅਰਥਾਤ ਚੰਡੀ ਦੁਰਗਾ ਨੇ ਰਾਕਸ਼ਾਂ ਦਾ ਮਾਸ ਖਾਣ ਵਾਲੀਆਂ ਤਲਵਾਰਾਂ ਨਾਲ ਰਾਕਸ਼ਾਂ ਉਪਰ ਵਾਰ ਕੀਤਾ ।

੪. ਉਨ੍ਹਾਂ ਮਰਦਾਂ (ਰਾਕਸ਼ਾਂ) ਅਤੇ ਉਨ੍ਹਾਂ ਦੇ ਘੋੜਿਆਂ ਉਤੇ ਮੁਸੀਬਤਾਂ ਦੀਆਂ ਰਾਤਾਂ ਆ ਗਈਆਂ ਸਨ ।

੫. (ਅੱਗੇ ਤੇ 'ਸ੍ਰਣਵਤ ਬੀਜ' ਦਾ ਲਹੂ ਧਰਤੀ ਉਤੇ ਡਿਗਦਾ ਸੀ, ਤੇ ਉਸ ਲਹੂ ਦੀਆਂ ਬੂੰਦਾਂ ਵਿਚੋਂ ਅਨੇਕਾਂ ਰਾਕਸ਼ ਪੈਦਾ ਹੋ ਜਾਂਦੇ ਸਨ, ਪਰ ਹੁਣ ਕਾਲਕਾ ਦੇ ਹੁਕਮ ਨਾਲ) ਲਹੂ ਪੀਣੀਆਂ ਕਲਜੋਗਣਾਂ ਇਕੱਠੀਆਂ ਹੋ ਕੇ ਬੜੀ ਤੇਜ਼ੀ ਨਾਲ ਅੱਗੇ ਵਧੀਆਂ ਕਿ ਅਸਾਂ ਲਹੂ ਪੀ ਜਾਣਾ ਹੈ । (ਧਰਤੀ ਉਤੇ ਨਹੀਂ ਡਿੱਗਣ ਦੇਣਾ) ।

੬. ਦੇਵੀ ਨੇ ਮਾਰ ਮਾਰ ਕੇ ਦੇਵਤਿਆਂ ਤੇ ਰਾਕਸ਼ਾਂ ਦੀਆਂ ਫ਼ੌਜਾਂ ਪਰੇ ਪਰੇ ਹਟਾ ਦਿੱਤੀਆਂ।

੭. ਰਾਕਸ਼ਾਂ ਦੇ ਭਾਂਜ ਖਾ ਜਾਣ ਦੀ ਕਥਾ ਉਨ੍ਹਾਂ ਨੇ ਰਾਜੇ ਸੁੰਭ ਨੂੰ ਜਾ ਸੁਣਾਈ।

੮. 'ਸ੍ਰਣਵਤ ਬੀਜ' ਦੇ ਖ਼ੂਨ ਤੋਂ ਪੈਦਾ ਹੋਣ ਵਾਲੇ ਰਾਕਸ਼ਾਂ ਦੇ ਲਹੂ ਦੀਆਂ ਬੂੰਦਾਂ ਕਲਜੋਗਣਾਂ ਧਰਤੀ ਤੇ ਨਹੀਂ ਡਿੱਗਣ ਦੇਂਦੀਆਂ (ਉਹ ਝੱਟ ਹੀ ਰਾਕਸ਼ਾਂ ਦਾ ਲਹੂ ਪੀ ਜਾਂਦੀਆਂ ਹਨ)।

੯. ਕਾਲੀ ਮਾਤਾ ਨੇ ਰਾਕਸ਼ਾਂ ਦੀਆਂ ਸਾਰੀਆਂ ਸੂਰਤਾਂ ਜੰਗ ਦੇ ਮੈਦਾਨ ਵਿਚੋਂ ਮਾਰ ਕੇ ਖਪਾ ਦਿੱਤੀਆਂ।

੧੦. ਇਹ ਮੌਤ ਦੀਆਂ ਘੜੀਆਂ ਬਹੁਤੇ ਰਾਕਸ਼ਾਂ ਦੇ ਸਿਰਾਂ ਉਪਰ ਵਾਪਰੀਆਂ।

੧੧. ਉਥੇ ਤੇ ਇਸ ਤਰ੍ਹਾਂ ਪਰਤੀਤ ਹੋ ਰਿਹਾ ਸੀ ਜਿਵੇਂ ਉਹ ਸੂਰਮੇ ਜਿਹੜੇ ਜੁਧ ਵਿਚ ਮਰੇ ਮਾਵਾਂ ਨੇ ਜਿਵੇਂ ਜੰਮੇ ਹੀ ਨਹੀਂ ਸਨ ॥੪੩॥

## ੪੪.

## ਪਉੜੀ

**੧. ਸੁੰਭ ਸੁਣੀ ਕਰਹਾਲੀ ਸ੍ਰਣਵਤ ਬੀਜ ਦੀ ॥**
**੨. ਰਣ ਵਿਚਿ ਕਿਨੈ ਨ ਝਾਲੀ ਦੁਰਗਾ ਆਂਵਦੀ ॥**
**੩. ਬਹੁਤੇ ਬੀਰ ਜਟਾਲੀ ਉਠੇ ਆਖਕੇ ॥**
**੪. ਚੋਟਾ ਪਾਨ ਤਬਾਲੀ ਜਾਸਨ ਜੁੱਧ ਨੂੰ ॥**
**੫. ਥਰਿ ਥਰਿ ਪ੍ਰਿਥਮੀ ਚਾਲੀ ਦਲਾਂ ਚੜੰਦਿਆਂ ॥**
**੬. ਨਾਉ ਜਿਵੇਂ ਹੈ ਹਾਲੀ ਸਹ ਦਰਿਆਉ ਵਿਚਿ ॥**
**੭. ਧੂੜਿ ਉਤਾਹਾਂ ਘਾਲੀ ਛੜੀ ਤੁਰੰਗਮਾਂ ॥**
**੮. ਜਾਣਿ ਪੁਕਾਰੂ ਚਾਲੀ ਧਰਤੀ ਇੰਦ੍ਰ ਥੇ ॥੪੪॥**

## ਔਖੇ ਸ਼ਬਦਾਂ ਦੇ ਅਰਥ

ਕਰਹਾਲੀ—ਬੁਰਿਹਾਲੀ, ਬੁਰੀ ਹਾਲਤ । ਝਾਲੀ—ਝੱਲੀ। ਬੀਰ ਜਟਾਲੀ—ਜਟਾਂ ਵਾਲੇ ਬਹਾਦਰ ਰਾਕਸ਼ । ਤਬਾਲੀ—ਧੌਂਸਿਆਂ ਪੁਰ । ਪ੍ਰਿਥਮੀ ਚਾਲੀ—ਧਰਤੀ ਕੰਬੀ । ਨਾਉ—ਬੇੜੀ, ਕਿਸ਼ਤੀ। ਹਾਲੀ—ਡੋਲੀ । ਘਾਲੀ—ਘੱਲੀ । ਤੁਰੰਗਮਾ—ਘੋੜਿਆਂ। ਜਾਣਿ—ਜਿਵੇਂ ।

## ਤੁਕਾਂ ਦੇ ਅਰਥ ਤੇ ਭਾਵ

੧. ਰਾਜੇ ਸੁੰਭ ਨੇ ਸ੍ਰਣਵਤ ਬੀਜ ਦੀ ਕੁਰਲਾਹਟ ਜਾਂ ਬੁਰਿਹਾਲੀ ਸੁਣੀ।

੨. ਉਨ੍ਹਾਂ ਦਸਿਆ ਕਿ ਜਦੋਂ ਦੁਰਗਾ ਜੰਗ ਵਿਚ ਆਈ ਉਸ ਦੀ ਝਾਲ ਕਿਸੇ ਵੀ ਨਾ ਝੱਲੀ।

੩. ਬਹੁਤ ਸਾਰੇ ਜਟਾਂ ਵਾਲੇ ਬਹਾਦਰ ਰਾਕਸ਼ ਇਹ ਕਹਿੰਦੇ ਹੋਏ ਉਠੇ।

੪. ਧੌਂਸਿਆਂ ਪੁਰ ਚੋਟਾਂ ਮਾਰ ਕੇ ਉਹ ਜੁੱਧ ਨੂੰ ਜਾਣਗੇ।

੫. ਫੌਜਾਂ ਦੀ ਚੜ੍ਹਾਈ ਹੋਣ ਤੇ ਧਰਤੀ ਥਰ ਥਰ ਕਰ ਕੇ ਕੰਬ ਉਠੀ।

੬. ਜਿਸ ਤਰ੍ਹਾਂ ਡੂੰਗੇ ਦਰਿਆ ਵਿਚ ਬੇੜੀ ਡੋਲਦੀ ਹੈ ਧਰਤੀ ਫ਼ੌਜਾਂ ਦੀ ਚੜ੍ਹਾਈ ਕਰਕੇ ਇਸ ਤਰ੍ਹਾਂ ਕੰਬਣ ਲੱਗੀ।

੭. ਘੋੜਿਆਂ ਦੇ ਦੌੜਨ ਨਾਲ ਧਰਤੀ ਤੋਂ ਘੱਟੇ ਦੇ ਗੁਬਾਰ ਉਪਰ ਨੂੰ ਇਸ ਤਰ੍ਹਾਂ ਗਏ।

੮. ਜਿਵੇਂ ਧਰਤੀ ਇੰਦਰ ਕੋਲ ਪੁਕਾਰ ਕਰਨ ਲਈ ਉੱਪਰ ਇੰਦਰ ਪੁਰੀ ਵਲ ਚੱਲੀ ਹੁੰਦੀ ਹੈ ॥੪੪॥

## ੪੫.

## ਪਉੜੀ

੧. ਆਹਰਿ ਮਿਲਿਆ ਆਹਰੀਆਂ ਸੈਣ ਸੂਰਿਆਂ ਸਾਜੀ ॥
੨. ਚਲੇ ਸਉਹੇ ਦੁਰਗਸਾਹ ਜਣ ਕਾਬੇ ਹਾਜੀ ॥
੩. ਤੀਰੀ ਤੇਗੀ ਜਮਧੜੀ ਰਣਵੰਡੀ ਭਾਜੀ ॥
੪. ਇਕ ਘਾਇਲ ਘੂਮਨ ਸੂਰਮੇ ਜਣ ਮਕਤਬ ਕਾਜੀ ॥
੫. ਇਕ ਬੀਰ ਪਰੋਤੇ ਬਰਛੀਏ ਜਿਉਂ ਝੁਕ ਪਉਨ ਨਿਵਾਜੀ ॥
੬. ਇਕ ਦੁਰਗਾ ਸਉਹੇ ਖੁਨਸਕੇ ਖੁਨਸਾਇਨ ਤਾਜੀ ॥
੭. ਇਕ ਧਾਵਨ ਦੁਰਗਾ ਸਾਹਮਣੇ ਜਿਉਂ ਭੁਖਿਆਏ ਪਾਜੀ ॥
੮. ਕਦੇ ਨ ਰੱਜੇ ਜੁਝ ਤੇ ਰਜ ਹੋਏ ਦਾਜੀ ॥੪੫॥

## ਔਖੇ ਸ਼ਬਦਾਂ ਦੇ ਅਰਥ

ਆਹਰ—ਕੰਮ । ਆਹਰੀਆਂ—ਕੰਮ ਕਰਨ ਵਾਲਿਆਂ । ਸੈਣ—ਫੌਜ । ਸਉਹੇ—ਸਾਹਮਣੇ । ਦੁਰਗਸਾਹ—ਦੁਰਗਾ, ਚੰਡੀ । ਕਾਬੇ—ਮੱਕੇ । ਹਾਜੀ—ਹੱਜ ਕਰਨ ਵਾਲੇ ਯਾਤਰੂ । ਤੀਰੀ—ਤੀਰਾਂ ਦੀ । ਤੇਗੀ—ਤੇਗਾਂ ਦੀ । ਜਮਧੜੀ—ਕਟਾਰਾਂ ਦੀ । ਜਣ—ਜਿਵੇਂ ਮਾਨੋ । ਮਕਤਬ—ਮਸੀਤ ਦੇ ਸਕੂਲ ਵਿਚ । ਨਿਵਾਜੀ—ਨਿਮਾਜ਼ ਪੜ੍ਹਨ ਵਾਲੇ ਨਿਮਾਜ਼ੀ । ਖੁਨਸਕੇ-ਮੱਛਰ ਕੇ । ਖੁਨਸਾਇਨ—ਮਛਰਾਉਂਦੇ ਹਨ । ਤਾਜ਼ੀ—ਘੋੜੇ । ਭੁਖਿਆਏ—ਭੁਖੇ । ਪਾਜੀ—ਕਮੀਨੇ । ਜੁੱਝ-ਜੁੱਧ, ਲੜਾਈ ।

## ਤੁਕਾਂ ਦੇ ਅਰਥ ਤੇ ਭਾਵ

੧. ਕੰਮਾਂ ਵਾਲਿਆਂ ਨੂੰ ਕੰਮ ਮਿਲ ਗਿਆ ਤੇ ਬਹਾਦਰਾਂ ਨੇ ਫੌਜ ਬਣਾ ਲਈ।

੨. ਉਹ ਦੁਰਗਾ ਭਵਾਨੀ ਸਾਹਮਣੇ ਇਸ ਤਰ੍ਹਾਂ ਗਏ ਜਿਵੇਂ ਮੱਕੇ ਦਾ ਹੱਜ ਕਰਨ ਲਈ ਹਾਜੀ ਲੋਕ ਜਾਂਦੇ ਹਨ।

੩. ਉਨ੍ਹਾਂ ਸੂਰਮਿਆਂ ਨੇ ਇਕ ਦੂਜੇ ਨੂੰ ਜੰਗ ਦੇ ਮੈਦਾਨ ਵਿਚ ਤੀਰਾਂ, ਤਲਵਾਰਾਂ ਤੇ ਕਟਾਰਾਂ ਦੀ ਭਾਜੀ ਵੰਡੀ। ਅਰਥਾਤ ਉਹ ਇਕ ਦੂਜੇ ਨਾਲ ਤੀਰਾਂ, ਤਲਵਾਰਾਂ ਤੇ ਕਟਾਰਾਂ ਨਾਲ ਲੜਨ ਲਗੇ।

੪. ਕਈ ਸੂਰਮੇ ਫੱਟੜ ਹੋਏ ਇਸ ਤਰ੍ਹਾਂ ਘੁੰਮਣ ਘੇਰੀਆਂ ਖਾਣ ਲਗੇ ਜਿਵੇਂ ਮਸੀਤ ਦੇ ਸਕੂਲ ਵਿਚ ਕਾਜ਼ੀ ਏਧਰ ਓਧਰ ਘੁੰਮਦੇ ਹਨ।

੫. ਕਈ ਬਹਾਦਰ ਬਰਛਿਆਂ ਨਾਲ ਪਰੋਤੇ ਗਏ ਇਸ ਤਰ੍ਹਾਂ ਡਿਗਦੇ ਸਨ, ਜਿਵੇਂ ਨਿਮਾਜ਼ ਪੜ੍ਹਨ ਵਾਲੇ ਝੁਕ ਪੈਂਦੇ ਹਨ।

੬. ਕਈ ਦੁਰਗਾ ਸਾਹਮਣੇ ਮਚਰ ਕੇ ਆਪਣੇ ਘੋੜੇ ਮਚਰਾ ਰਹੇ ਸਨ।

੭. ਕਈ ਦੁਰਗਾ ਵਲ ਇਸ ਤਰ੍ਹਾਂ ਭੱਜ ਕੇ ਜਾ ਰਹੇ ਸਨ ਜਿਵੇਂ ਭੁੱਖੇ ਕਮੀਨੇ ਜਾਂਦੇ ਹਨ।

੮. ਜਿਹੜੇ ਕਦੀ ਵੀ ਜੁੱਧ ਤੋਂ ਨਹੀਂ ਸਨ ਰੱਜੇ ਅੱਜ ਉਹ ਵੀ ਰੱਜ ਕੇ ਜੁੱਧ ਕਰਕੇ ਰਾਜ਼ੀ ਹੋ ਗਏ ॥੪੫॥

# ੪੬.

## ਪਉੜੀ

੧. ਬਜੇ ਸੰਗਲੀਆਲੇ ਸੰਘਰ ਡੋਹਰੇ ॥
੨. ਡਹੇ ਜੋ ਖੇਤ ਜਟਾਲੇ ਹਾਠਾਂ ਜੋੜਿਕੈ ॥
੩. ਨੇਜੇ ਬੰਬਲੀਆਲੇ ਦਿਸਨ ਓਰੜੇ ॥
੪. ਚਲੇ ਜਾਣ ਜਟਾਲੇ ਨਾਵਣ ਗੰਗ ਨੂੰ ॥੪੬॥

## ਔਖੇ ਸ਼ਬਦਾਂ ਦੇ ਅਰਥ

ਸੰਘਰ—ਜੰਗ। ਡੋਹਰੇ—ਦੋਹਰੇ । ਡਹੇ—ਲੜਨ ਲਗ ਪਏ ਹਾਠਾਂ ਜੋੜਿਕੈ—ਹੌਂਸਲੇ ਕਰਕੇ । ਬੰਬਲੀਆਲੇ—ਲਿਸ਼ਕਵੇਂ ॥ ਓਰੜੇ—ਉਲਰੇ ਹੋਏ, ਨਿਵੇਂ ਹੋਏ।

## ਤੁਕਾਂ ਦੇ ਅਰਥ ਤੇ ਭਾਵ

੧. ਸੰਗਲਾਂ ਵਾਲੇ ਵੱਡੇ ਧੌਂਸੇ ਖੜਕੇ ਅਤੇ ਦੁਪਾਸਿਓਂ ਜੰਗ ਮਚ ਗਿਆ।

੨. ਜਟਾਂ ਵਾਲੇ ਰਾਕਸ਼ ਹੌਂਸਲੇ ਕਰਕੇ ਜੁੱਧ ਵਿਚ ਡਹਿ ਪਏ, ਅਰਥਾਤ ਜ਼ੋਰ ਸ਼ੋਰ ਨਾਲ ਲੜਨ ਲਗ ਪਏ।

੩. ਬੜੇ ਚਮਕੀਲੇ ਨੇਜ਼ੇ (ਵੈਰੀਆਂ ਉਤੇ) ਉਲਰੇ ਹੋਏ ਦਿੱਸਦੇ ਸਨ।

੪. ਜਿਵੇਂ ਜਟਾਂ ਵਾਲੇ ਰਾਕਸ਼ ਗੰਗਾ ਦਿਸ਼ਨਾਨ ਕਰਨ ਲਈ ਜਾ ਰਹੇ ਸਨ। (ਇਹ ਰਾਕਸ਼ ਦੁਰਗਾ ਵੱਲ ਜਾਂਦੇ ਇਸ ਤਰ੍ਹਾਂ ਪਰਤੀਤ ਹੋ ਰਹੇ ਸਨ ॥੪੬॥

## ੪੭.

## ਪਉੜੀ

੧. ਦੁਰਗਾ ਅਤੇ ਦਾਨਵੀ ਸੂਲ ਹੋਈਆਂ ਕੰਗਾਂ ॥

੨. ਵਾਛੜ ਘੱਤੀ ਸੂਰਿਆਂ ਵਿਚ ਖੇਤ ਖਤੰਗਾਂ ॥

੩. ਧੂਹਿ ਕ੍ਰਿਪਾਣਾ ਤਿਖੀਆਂ ਬਢ ਲਾਹਿਨਿ ਅੰਗਾਂ ॥

੪. ਪਹਲਾ ਦਲਾਂ ਮਿਲੰਦਿਆਂ ਭੇੜ ਪਇਆ ਨਿਹੰਗਾਂ ॥੪੭॥

### ਔਖੇ ਸ਼ਬਦਾਂ ਦੇ ਅਰਥ

ਸੂਲ ਹੋਈਆਂ—ਪਰਚੰਡ ਹੋਈਆਂ । ਕੰਗਾਂ—ਲੜਾਈਆਂ ਪਤੰਗਾਂ—ਤੀਰਾਂ । ਬਢ ਲਾਹਨਿ—ਵੱਢ ਵੱਢ ਕੇ ਲਾਹੀ ਜਾਂਦੇ ਸਨ । ਨਿਹੰਗਾਂ—ਚੀਤਿਆਂ ਵਰਗਾ ।

### ਤੁਕਾਂ ਦੇ ਅਰਥ ਤੇ ਭਾਵ

੧. ਦੁਰਗਾ ਅਤੇ ਰਾਕਸ਼ਾਂ ਦੀਆਂ ਮੁਠ ਭੇੜਾਂ (ਲੜਾਈਆਂ) ਪਰਚੰਡ ਹੋਈਆਂ । ਜ਼ੋਰ ਸ਼ੋਰ ਨਾਲ ਛਿੜ ਪਈਆਂ)

੨. ਜੋਧਿਆਂ ਨੇ ਰਣ ਖੇਤਰ ਵਿਚ ਤੀਰਾਂ ਦੀ ਝੜੀ ਲਾ ਦਿੱਤੀ ।

੩. ਉਹ ਤਿੱਖੀਆਂ ਕਿਰਪਾਨਾਂ ਮਿਆਨਾਂ ਵਿਚੋਂ ਧੂਹ ਕੇ ਵੈਰੀਆਂ ਦੇ ਅੰਗ ਵਢ ਵਢ ਕੇ ਲਾਹੁੰਦੇ ਪਏ ਸਨ ।

੪. ਦੋਹਾਂ ਪਾਸਿਆਂ ਦੀਆਂ ਫੌਜਾਂ ਦੀ ਟੱਕਰ ਹੁੰਦਿਆਂ ਹੀ ਇਕ ਤਰ੍ਹਾਂ ਦਾ ਚੀਤਿਆਂ ਦਾ ਜੰਗ ਹੋ ਪਿਆ ਸੀ ॥੪੭॥

## ੪੮.

## ਪਉੜੀ

੧. ਓਰੜ ਫੌਜਾਂ ਆਈਆਂ ਬੀਰ ਚੜ੍ਹੇ ਕੰਧਾਰੀ ॥
੨. ਸੜਕ ਮਿਆਨੋਂ ਕਢੀਆਂ ਤਿਖੀਆਂ ਤਰਵਾਰੀ ॥
੩. ਕੜਕ ਉਠੇ, ਰਣ ਮਚਿਆ ਵਡੇ ਹੰਕਾਰੀ ॥
੪. ਸਿਰ ਧੜ ਬਾਹਾਂ ਗਨ ਲੇ ਫੁਲ ਜੇਹੇ ਬਾੜੀ ॥
੫. ਜਾਪੇ ਕਟੇ ਬਾਢੀਆਂ ਰੁਖ ਚੰਦਨ ਆਰੀ ॥ ੪੮ ॥

## ਔਖੇ ਸ਼ਬਦਾਂ ਦੇ ਅਰਥ

ਓਰੜ—ਉੱਲਰ ਕੇ, ਹਮਲਾ ਕਰਕੇ । ਕੰਧਾਰੀ—ਜੋਧੇ । ਸੜਕ—ਸਰਕਾ ਕੇ । ਤਲਵਾਰੀ—ਤਲਵਾਰਾਂ । ਗਨ—ਪੱਟ । ਬਾੜੀ—ਵਾੜੀ । ਬਾਢੀਆਂ— ਤਰਖਾਣਾਂ ।

## ਤੁਕਾਂ ਦੇ ਅਰਥ ਤੇ ਭਾਵ

੧. ਫੌਜਾਂ ਹਮਲਾ ਕਰਕੇ ਆਈਆਂ, ਜੋਧੇ ਦਲ ਬੰਨ੍ਹ ਕੇ ਚੜ੍ਹਾਈ ਕਰਕੇ ਆਏ ।

੨. ਜੋਧਿਆਂ ਨੇ ਮਿਆਨਾ ਵਿਚੋਂ ਤੇਜ਼ ਤਲਵਾਰਾਂ ਧੂਹ ਕੇ ਕੱਢੀਆਂ ।

੩. ਜੰਗ ਦੇ ਮੈਦਾਨ ਵਿਚ ਸਿਰ, ਧੜ, ਬਾਹਾਂ ਤੇ ਪੱਟ ਇਸਤਰ੍ਹਾਂ ਪਏ ਸਨ ਜਿਵੇਂ ਫੁਲਵਾੜੀ ਵਿਚ ਫੁੱਲ ਖਿਲਰੇ ਹੁੰਦੇ ਹਨ ।

੪. ਇੰਜ ਪ੍ਰਤੀਤ ਹੁੰਦਾ ਸੀ ਜਿਵੇਂ ਤਰਖਾਣਾਂ ਨੇ ਚੰਦਨ ਦੇ ਰੁੱਖ ਆਰੀ ਨਾਲ ਵੱਢ ਕੇ ਸੁੱਟੇ ਹੋਣ ॥ ੪੮ ॥

## ੪੯.

### ਪਉੜੀ

੧. ਦੋਹਾਂ ਕੰਧਾਰਾਂ ਮੁਹਿ ਜੁੜੇ ਜਾਂ ਸੱਟ ਪਈ ਖਰਵਾਰ ਕਉ ॥
੨. ਤੱਕ ਤੱਕ ਕੈਬਰਿ ਦੁਰਗਸਾਹ ਤਕ ਮਾਰੇ ਭਲੇ ਜੁਝਾਰ ਕਉ॥
੩. ਪੈਦਲ ਮਾਰੇ ਹਾਥੀਆਂ ਸੰਗ ਰਥ ਗਿਰੇ ਅਸਵਾਰ ਕਉ ॥
੪. ਸੋਹਨ ਸੰਜਾ ਬਾਗੜਾ ਜਣੋ ਲਗੇ ਫੁਲ ਅਨਾਰ ਕਉ ॥
੫. ਗੁਸੇ ਆਈ ਕਾਲਕਾ ਹੱਥ ਸੱਜੇ ਲੈ ਤਰਵਾਰ ਕਉ ॥
੬. ਏਦੂ ਪਾਰਉ ਓਤ ਪਾਰ ਹਰਿਨਾਕਸਿ ਕਈ ਹਜਾਰ ਕਉ
੭. ਜਿਣ ਇਕਾ ਰਹੀ ਕੰਧਾਰ ਕਉ ॥
੮. ਸਦ ਰਹਮਤ ਤੇਰੇ ਵਾਰ ਕਉ ॥ ੪੯ ॥

### ਔਖੇ ਸ਼ਬਦਾਂ ਦੇ ਅਰਥ

ਕੰਧਾਰਾਂ—ਭਾਰੀ ਫੌਜਾਂ । ਮੁਹਿ ਜੁੜੇ—ਮੁਕਾਬਲਾ ਹੋਇਆ । ਖਰਵਾਰ—ਖੋਤੇ ਦੇ ਚੰਮ ਨਾਲ ਮੜ੍ਹੇ ਹੋਏ ਨਗਾਰੇ । ਕੈਬਰਿ—ਤੀਰ । ਜੁਝਾਰ—ਲੜਨ ਵਾਲੇ ਜੋਧੇ । ਸੰਜਾ—ਸੰਜੋ । ਬਾਗੜਾ—ਤੀਰ ਦੇ ਪਿਛਲੇ ਹਿੱਸੇ ਦੇ ਫੁੱਮਣ । ਤਰਵਾਰ--ਤਲਵਾਰ । ਏਦੂ ਪਾਰਉ—ਇਸ ਪਾਸਿਓਂ । ਓਤ ਪਾਰ—ਉਸ ਪਾਸੇ । ਹਰਿਨਾਕਸਿ—ਹਰਨਾਕਸ ਵਰਗੇ ਨਾਸਤਕ । ਕੰਧਾਰ ਕਉ—ਭਾਰੀ ਫੌਜ ਨੂੰ । ਸਦ ਰਹਮਤ—ਸੋ ਵਾਰੀ ਮਿਹਰ ਹੋਵੇ ।

### ਤੁਕਾਂ ਦੇ ਅਰਥ ਤੇ ਭਾਵ

੧. ਜਦੋਂ ਖੋਤੇ ਦੀ ਖੱਲ ਨਾਲ ਮੜ੍ਹੇ ਹੋਏ ਨਗਾਰੇ ਉਤੇ ਸੱਟ ਪਈ ਤਾਂ ਦੋਹਾਂ ਪਾਸਿਆਂ ਦੀਆਂ ਭਾਰੀ ਫੌਜਾਂ ਦੀ ਟੱਕਰ ਹੋਈ ।

੨. ਦੁਰਗਾ ਭਵਾਨੀ ਨੇ ਦੇਖ ਦੇਖ ਕੇ ਚੋਣਵੇਂ ਤੀਰ ਜੁਧ ਵਿਚ ਲੜਨ ਵਾਲੇ ਰਾਕਸ਼ਾਂ ਨੂੰ ਨਸ਼ਾਨੇ ਬੰਨ੍ਹ ਕੇ ਮਾਰੇ।

੩. ਕਈ ਪੈਦਲ ਮਾਰੇ, ਹਾਥੀਆਂ ਵਾਲੇ ਮਾਰੇ, ਜੰਗ ਦੇ ਮੈਦਾਨ ਵਿਚ ਰਥਾਂ ਸਣ ਅਸਵਾਰ ਮਾਰ ਕੇ ਡੇਗ ਲਏ।

੪. ਸੰਜੋਆਂ ਵਿਚੋਂ ਲੰਘੇ ਤੀਰਾਂ ਦੇ ਪਿਛਲੇ ਰੰਗ ਬਰੰਗੇ ਫ਼ੰਮਣ ਇਸ ਤਰ੍ਹਾਂ ਸੁਹਣੇ ਲਗਦੇ ਸਨ ਜਿਵੇਂ ਅਨਾਰ ਦੇ ਰੁਖ ਨੂੰ ਲਾਲ ਫੁੱਲ ਲੱਗੇ ਹੁੰਦੇ ਹਨ।

੫. ਕਾਲਕਾ ਮਾਈ ਸੱਜੇ ਹੱਥ ਵਿਚ ਤਲਵਾਰ ਫੜ ਕੇ ਬੜੇ ਕਰੋਧ ਵਿਚ ਆਈ।

੬. ਉਸ ਨੇ ਹਜ਼ਾਰਾਂ ਹਰਨਾਕਸ਼ ਵਰਗੇ ਨਾਸਤਕ ਰਾਕਸ਼ ਇਸ ਪਾਸੇ ਤੋਂ ਉਸ ਪਾਸੇ ਤਕ ਮਾਰ ਛੱਡੇ।

੭. ਇਕੋ ਹੀ ਕਾਲਕਾ ਭਾਰੀ ਫ਼ੌਜ ਨੂੰ ਜਿੱਤ ਰਹੀ ਹੈ।

੮. ਹੇ ਕਾਲਕਾ ਮਾਈ ! ਤੇਰੇ ਇਕ ਇਕ ਵਾਰ ਨੂੰ (ਜਿਸ ਨਾਲ ਤੂੰ ਹਜ਼ਾਰਾਂ ਰਾਕਸ਼ ਮਾਰ ਰਹੀ ਹੈਂ) ਰੱਬ ਦੀਆਂ ਸੈਂਕੜੇ ਮਿਹਰਾਂ ਹੋਣ ॥੪੯॥

## ੫੦.

## ਪਉੜੀ

੧. ਦੋਹਾਂ ਕੰਧਾਰਾਂ ਮੁਹਿ ਜੁੜੇ ਸੱਟ ਪਈ ਜਮਧਾਣ ਕਉ ॥

੨. ਤਦ ਖਿੰਗ ਨਿਸੁੰਭ ਨਚਾਇਆ ਡਾਲ ਉਪਰਿ ਬਰਗ ਸਤਾਣ ਕਉ ॥

੩. ਫੜੀ ਬਿਲੰਦ ਮੰਗਾਇਉਸ ਫੁਰਮਾਇਸ ਕਰ ਮੁਲਤਾਨ ਕਉ ॥

੪. ਗੁੱਸੇ ਆਈ ਸਾਮ੍ਹਣੇ ਰਣ ਅੰਦਰਿ ਘੱਤਣ ਘਾਣ ਕਉ ॥

੫. ਅਗੋ ਤੇਗ ਵਗਾਈ ਦੁਰਗਸਾਹ ਬਢ ਸੁੰਭਨ ਬਹੀ ਪਲਾਣ ਕਉ ॥

੬. ਰੜਕੀ ਜਾਇਕੈ ਧਰਤ ਕਉ ਬਢ ਪਾਖਰ ਬਢ ਕਿਕਾਨ ਕਉ ॥

੭. ਬੀਰ ਪਲਾਣੋਂ ਡਿੱਗਿਆ ਕਰਿ ਸਿਜਦਾ ਸੁੰਭ ਸੁਜਾਣ ਕਉ ॥

੮. ਸਾਬਾਸ ਸਲੋਣੇ ਖਾਣ ਕਉ ॥

੯. ਸਦ ਸਾਬਾਸ ਤੇਰੇ ਤਾਣ ਕਉ ॥

੧੦. ਤਾਰੀਫਾਂ ਪਾਨ ਚਬਾਨ ਕਉ ॥

੧੧. ਸਦ ਰਹਮਤ ਕੈਫਾਂ ਖਾਨ ਕਉ ॥

੧੨. ਸਦ ਰਹਿਮਤ ਤੁਰੇ ਨਚਾਣ ਕਉ ॥੫੦॥

## ਔਖੇ ਸ਼ਬਦਾਂ ਦੇ ਅਰਥ

ਖਿੰਗ—ਇਕ ਵਧੀਆ ਘੋੜਾ । ਬਰਗਸਤਾਨ—ਫੁੱਲਾਂ ਵਾਲਾ ਝੁੱਲ । ਬਿਲੰਦ—ਕੁੰਢੀ ਕਮਾਨ, ਧਨਸ਼ । ਬਹੀ—ਵਗ ਨਿਕਲੀ। ਪਲਾਣ—ਘੋੜੇ ਦੀ ਪਿੱਠ ਉੱਪਰ ਪਾਇਆ ਝੁੱਲ। ਪਾਖਰ—ਕਾਠੀ। ਕਿਕਾਣ—ਕੁਮੈਤ ਘੋੜਾ । ਸਲੋਣੇ—ਸੁੰਦਰ । ਖਾਨ—ਸਰਦਾਰ। ਸਦ ਰਹਿਮਤ—ਸੌ ਮਿਹਰਾਂ ।

## ਤੁਕਾਂ ਦੇ ਅਰਥ ਤੇ ਭਾਵ

੧. ਜਦੋਂ ਝੋਟੇ ਦੇ ਚੰਮ ਨਾਲ ਮੜ੍ਹੇ ਨਗਾਰੇ ਉਤੇ ਸੱਟ ਪਈ ਤਾਂ ਦੋਹਾਂ ਪਾਸਿਆਂ ਦੀਆਂ ਫੌਜਾਂ ਦਾ ਟਾਕਰਾ ਹੋਇਆ ।

੨. ਤਦੋਂ ਨਸੁੰਭ ਨੇ ਘੋੜੇ ਉਪਰ ਕੌਡਿਆ ਹੋਇਆ ਫੁੱਲਾਂ ਵਾਲਾ ਝੁੱਲ ਪਾ ਕੇ ਆਪਣਾ ਫੁਰਤੀਲਾ-ਘੋੜਾ ਨਚਾਇਆ।

੩. ਉਸ ਨੇ ਬੜੀ ਫੁਰਮਾਇਸ਼ ਨਾਲ ਮੁਲਤਾਨ ਤੋਂ ਜੋ ਕਮਾਨ ਮੰਗਵਾਈ ਸੀ, ਉਹ ਭਾਰੀ ਕਮਾਨ ਉਸ ਨੇ ਹੱਥ ਵਿਚ ਫੜ ਲਈ।

੪. ਇਹ ਦੇਖ ਕੇ ਦੁਰਗਾ ਜੰਗ ਦੇ ਮੈਦਾਨ ਵਿਚ ਲਹੂ ਦਾ ਘਾਣ ਕਰਨ ਲਈ ਬੜੇ ਗੁੱਸੇ ਵਿਚ ਨਿਸੁੰਭ ਦੇ ਸਾਹਮਣੇ ਆਈ।

੫. ਅਗੇ ਹੋ ਕੇ ਦੁਰਗਾ ਭਵਾਨੀ ਨੇ ਤਲਵਾਰ ਚਲਾਈ ਜੋ ਨਿਸੁੰਭ ਨੂੰ ਵਢ ਕੇ ਘੋੜੇ ਦੇ ਝੁੱਲ ਨੂੰ ਜਾ ਲਗੀ।

੬. ਘੋੜੇ ਦੀ ਕਾਠੀ ਤੇ ਕੁਮੈਤ ਘੋੜੇ ਨੂੰ ਵੱਢ ਕੇ ਉਹ ਧਰਤੀ ਨਾਲ ਜਾ ਟਕਰਾਈ।

੭. ਬਹਾਦਰ ਨਿਸੁੰਭ ਕਾਠੀ ਤੇ ਝੁੱਲ ਤੋਂ ਡਿਗ ਪਿਆ ਜਿਵੇਂ ਆਪਣੇ ਸਿਆਣੇ ਸਾਥੀ ਸੁੰਭ ਨੂੰ ਝੁਕ ਕੇ ਨਮਸਕਾਰ ਕਰ ਰਿਹਾ ਹੋਵੇ।

੮. ਉਸ ਸੁੰਦਰ ਸਰਦਾਰ (ਨਿਸੁੰਭ) ਨੂੰ ਸ਼ਾਬਾਸ਼।

੯. ਐ ਸਰਦਾਰ ! ਤੇਰੀ ਤਾਕਤ ਨੂੰ ਵੀ ਸ਼ਾਬਾਸ਼।

੧੦. ਤੇਰੇ ਪਾਨ ਖਾਣ ਦੀ ਵਡਿਆਈ ਕਰਦਾ ਹਾਂ।

੧੧. ਤੇਰੇ ਨਸ਼ਾ ਵਰਤਣ ਨੂੰ ਭੀ ਸੋ ਵਾਰ ਸਾਬਾਸ਼।

੧੨. ਤੇਰੇ (ਜੰਗ ਦੇ ਮੈਦਾਨ ਵਿਚ) ਘੋੜਾ ਨਚਾਉਣ ਨੂੰ ਵੀ ਸੋ ਵਾਰ ਸ਼ਾਬਾਸ਼ ॥ ੫੦ ॥

## ੫੧.

## ਪਉੜੀ

**੧. ਦੁਰਗਾ ਅਤੇ ਦਾਨਵੀ ਗਹ ਸੰਘਰਿ ਕੱਥੇ।**

**੨. ਓਰੜ ਉਠੇ ਸੂਰਮੇ ਆ ਡਾਹੇ ਮੱਥੇ।**

**੪. ਦੇਖਨਿ ਜੰਗ ਫ਼ਰੇਸਤੇ ਅਸਮਾਨੋਂ ਲਥ ॥ ੫੧ ॥**

### ਔਖੇ ਸ਼ਬਦਾਂ ਦੇ ਅਰਥ

ਸੰਘਰਿ—ਸੰਘਰਸ਼, ਜੰਗ । ਤੁਫੰਗੀਂ—ਕਮਾਨਾਂ । ਕੈਬਰੀਂ—ਤੀਰਾਂ । ਫਰੇਸ਼ਤੇ—ਦੇਵਤੇ ।

### ਤੁਕਾਂ ਦੇ ਅਰਥ ਤੇ ਭਾਵ

੧. ਦੁਰਗਾ ਅਤੇ ਰਾਕਸ਼ਾਂ ਦੇ ਸੰਘਰਸ਼ ਦੇ ਹਾਲ ਕਥਨ ਕੀਤੇ ਹਨ ।

੨. ਉਹ ਬਹਾਦਰ ਉੱਲਰ ਕੇ ਉਠੇ ਤੇ ਲੜਨ ਲਈ ਅਗੇ ਵਧੇ ।

੩. ਉਹ ਸੂਰਮੇ ਕਮਾਨਾਂ ਤੇ ਤੀਰਾਂ ਨਾਲ ਵੈਰੀਆਂ ਨੂੰ ਕੱਟ ਕੇ ਫੌਜਾਂ ਨੂੰ ਲਤਾੜਦੇ ਹੋਏ ਨਿਕਲੇ ।

੪. ਇਹ ਜੰਗ ਦੇਖਣ ਲਈ ਫ਼ਰਿਸ਼ਤੇ ਵੀ ਅਸਮਾਨ ਤੋਂ ਉਤਰ ਆਏ ॥੫੧॥

### ੫੨.

### ਪਉੜੀ

**੧. ਦੁਹਾਂ ਕੰਧਾਰਾਂ ਮੁਹਿ ਜੁੜੇ ਦਲ ਘੁਰੇ ਨਗਾਰੇ**

**੨. ਓਰੜ ਆਏ ਸੂਰਮੇ ਸਿਰਦਾਰ ਰਣਿਆਰੇ ॥**

**੩. ਲੈਕੇ ਤੇਗਾਂ ਬਰਛੀਆਂ ਹਥਿਆਰ ਉਭਾਰੇ ॥**

**੪. ਟੋਪ ਪਟੇਲਾ ਪਾਖਰਾਂ ਗਲਿ ਸੰਜ ਸਵਾਰੇ ॥**

**੫. ਲੈ ਕੇ ਬਰਛੀ ਦੁਰਗਸਾਹ ਬਹੁ ਦਾਨਵ ਮਾਰੇ ॥**

੬. ਚੜੇ ਰਥੀਂ ਗਜ ਘੋੜਿਈਂ ਮਾਰ ਭੁਇ ਤੇ ਡਾਰੇ ॥
੭. ਜਾਣ ਹਲਵਾਈ ਸੀਖ ਨਾਲ ਵਿੰਨ੍ਹ ਵੜੇ ਉਤਾਰੇ ॥੫੨॥

## ਔਖੇ ਸ਼ਬਦਾਂ ਦੇ ਅਰਥ

ਘੁਰੇ—ਗੂੰਜੇ। ਓਰੜ ਆਏ—ਉੱਲਰ ਕੇ ਆਏ। ਰਣਿਆਰੇ—ਰਣ ਵਿਚ ਆਉਣ ਵਾਲੇ। ਉਭਾਰੇ—ਉਛਾਲੇ । ਟੋਪ—ਲੋਹੇ ਦੇ ਟੋਪ। ਪਟੇਲਾ—ਲੋਹੇ ਦੀ ਜਾਲੀ । ਪਾਖਰਾਂ—ਕਾਠੀਆਂ । ਸੰਜ—ਸੰਜੋਆਂ । ਗਜ—ਹਾਥੀ। ਜਾਣੁ—ਜਿਵੇਂ। ਉਤਾਰੇ—ਕੜ੍ਹਾਈ ਵਿਚੋਂ ਕੱਢੇ।

## ਤੁਕਾਂ ਦੇ ਅਰਥ ਤੇ ਭਾਵ

੧. ਦੋਹਾਂ ਪਾਸਿਆਂ ਦੀਆਂ ਫੌਜਾਂ ਦੇ ਟਾਕਰੇ ਹੋਏ ਤੇ ਫੌਜਾਂ ਵਿਚ ਨਗਾਰੇ ਗੂੰਜਣ ਲਗੇ।

੨. ਜੁਧ ਵਿਚ ਆਉਣ ਵਾਲੇ ਸਰਦਾਰ ਤੇ ਜੋਧੇ ਹਮਲਾ ਕਰਕੇ ਆਏ।

੩. ਉਨ੍ਹਾਂ ਨੇ ਤਲਵਾਰਾਂ ਤੇ ਬਰਛੀਆਂ ਫੜ ਕੇ ਆਪਣੇ ਹਥਿਆਰ ਵਾਰ ਕਰਨ ਲਈ ਉਭਾਰੇ।

੪. ਉਨ੍ਹਾਂ ਨੇ ਸਿਰਾਂ ਉਤੇ ਲੋਹੇ ਦੇ ਟੋਪ, ਲੋਹੇ ਦੀ ਜਾਲੀ ਦੇ ਝੁੱਲ ਤੇ ਘੋੜਿਆਂ ਉਤੇ ਕਾਠੀਆਂ ਪਾ ਲਈਆਂ ਤੇ ਗਲ ਵਿਚ ਸੰਜੋਅ ਸਜਾ ਲਈਆਂ।

੫. ਦੁਰਗਾ ਭਵਾਨੀ ਨੇ ਬਰਛੀ ਫੜ ਕੇ ਬੜੇ ਰਾਕਸ਼ ਮਾਰ ਦਿਤੇ।

੬. ਉਹ ਰਾਕਸ਼ ਜਿਹੜੇ ਰਥਾਂ, ਹਾਥੀਆਂ, ਅਤੇ ਘੋੜਿਆਂ ਉਪਰ ਚੜ੍ਹੇ ਹੋਏ ਸਨ, ਮਾਰ ਕੇ ਧਰਤੀ ਉਪਰ ਸੁੱਟ ਦਿਤੇ।

੭. ਜਿਵੇਂ ਹਲਵਾਈ ਲੋਹੇ ਦੀ ਸਲਾਈ ਨਾਲ ਵੜੇ ਪਰੋ

ਕੇ ਕੜਾਹੀ ਵਿਚੋਂ ਕੱਢਦਾ ਹੈ, ਇਸੇ ਤਰ੍ਹਾਂ ਦੁਰਗਾ ਮਾਈ ਨੇ ਪਰੋ ਛਡੇ ॥੫੨॥

## ੫੩.

## ਪਉੜੀ

੧. ਦੋਹਾਂ ਕੰਧਾਰਾ ਮੁਹਿ ਜੁੜੇ ਨਾਲ ਧਉਸਾ ਭਾਰੀ ॥
੨. ਲਈ ਭਗਉਤੀ ਦੁਰਗਸਾਹ ਵਰਜਾਗਨ ਭਾਰੀ ॥
੩. ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ ॥
੪. ਸੁੰਭ ਪਲਾਣੋ ਡਿੱਗਿਆ ਉਪਮਾ ਬੀਚਾਰੀ ॥
੫. ਡੁਬ ਰਤੂ ਨਾਲਹੁ ਨਿਕਲੀ ਬਰਛੀ ਦੁਧਾਰੀ ॥
੬. ਜਾਣ ਰਜਾਦੀ ਉਤਰੀ ਪੈਨ੍ਹ ਸੂਹੀ ਸਾਰੀ ॥੫੩॥

### ਔਖੇ ਸ਼ਬਦਾਂ ਦੇ ਅਰਥ

ਭਗਉਤੀ—ਚੰਡੀ, ਸ਼ਕਤੀ ਤਲਵਾਰ । ਵਰਜਾਗਨ—ਪ੍ਰਚੰਡ, ਲਿਸ਼ਕਾਂ ਮਾਰਦੀ । ਰਜਾਦੀ—ਰਾਏ ਜ਼ਾਦੀ, ਰਾਜ ਕੁਮਾਰੀ ।

### ਤੁਕਾਂ ਦੇ ਅਰਥ ਤੇ ਭਾਵ

੧. ਦੋਹਾਂ ਪਾਸਿਆਂ ਦੀਆਂ ਫੌਜਾਂ ਦਾ ਟਾਕਰਾ ਹੋਇਆ ਤੇ ਨਾਲ ਹੀ ਭਾਰੀ ਨਗਾਰਾ ਵੱਜਿਆ ।

੨. ਦੁਰਗਾ ਭਵਾਨੀ ਨੇ ਡਲ੍ਹਕਾਂ ਮਾਰਦੀ ਹੋਈ ਸ਼ਕਤੀ (ਤਲਵਾਰ) ਲੈ ਲਈ ।

੩. ਉਹ ਤਲਵਾਰ ਰਾਜੇ ਸੁੰਭ ਨੂੰ ਮਾਰੀ ਤੇ ਉਹ ਪਿਆਰੀ ਉਸ ਦਾ ਲਹੂ ਪੀਣ ਲੱਗੀ ।

੪. ਸੁੰਭ ਘੋੜੇ ਦੀ ਕਾਠੀ ਉਤੋਂ ਡਿਗ ਪਿਆ, ਕਵੀ ਨੇ

ਉਸ ਤਲਵਾਰ ਦੀ ਉਪਮਾਂ ਇਸ ਤਰ੍ਹਾਂ ਵਿਚਾਰੀ।

੫. ਉਹ ਦੋਧਾਰੀ ਪ੍ਰਚੰਡ ਤਲਵਾਰ ਸੁੰਭ ਦੇ ਲਹੂ ਵਿਚ ਟੁੱਭੀ ਲਾ ਕੇ ਲਾਲ ਸੂਹੀ ਹੋ ਕੇ ਇਸ ਤਰ੍ਹਾਂ ਨਿਕਲੀ।

੬. ਜਿਵੇਂ ਕੋਈ ਰਾਜ ਕੁਮਾਰੀ ਲਾਲ ਸੂਹੀ ਸਾਹੜੀ ਪਹਿਨ ਕੇ ਉਤਰੀ ਹੋਵੇ ॥੫੩॥

## ੫੪.

## ਪਉੜੀ

**੧. ਦੁਰਗਾ ਅਤੇ ਦਾਨਵੀ ਭੇੜ ਪਇਆ ਸਬਾਹੀਂ ॥**
**੨. ਸਸਤ੍ਰ ਪਜੂਤੇ ਦੁਰਗਸਾਹ ਗਹ ਸਭਨੀ ਬਾਹੀਂ ॥**
**੩. ਸੁੰਭ ਨਿਸੁੰਭ ਸੰਘਾਰਿਆ ਵਥ ਜੇਹੇ ਸਾਹੀਂ ॥**
**੪. ਫਉਜਾਂ ਰਾਕਸਿਆਰੀਆਂ ਦੇਖ ਰੋਵਨ ਧਾਹੀਂ ॥**
**੫. ਮੁਹਿ ਕੁੜੂਚੇ ਘਾਹ ਦੇ ਛਡ ਘੋੜੇ ਰਾਹੀਂ ॥**
**੬. ਭਜਦੇ ਹੋਏ ਮਾਰੀਅਨ ਮੁੜ ਝਾਕਨ ਨਾਹੀ ॥ ੫੪ ॥**

### ਔਖੇ ਸ਼ਬਦਾਂ ਦੇ ਅਰਥ

ਸਬਾਹੀਂ—ਸੁਬਹ ਹੀ, ਸਵੇਰੇ ਹੀ। ਪਜੂਤੇ—ਪਕੜੇ, ਘੁੱਟ ਕੇ ਪਕੜੇ। ਗਹ—ਲੈ ਕੇ। ਵਥ—ਵਸਤ, ਪਦਾਰਥ। ਸਾਹੀਂ—ਪਾਤਸ਼ਾਹਾਂ ਨੂੰ। ਕੁੜੂਚੇ—ਕੂਚੇ, ਗੁਛੇ। ਝਾਕਨ—ਤੱਕਣ।

### ਤੁਕਾਂ ਦੇ ਅਰਥ ਤੇ ਭਾਵ

੧. ਦੁਰਗਾ ਭਵਾਨੀ ਅਤੇ ਰਾਕਸ਼ਾਂ ਦਾ ਜੁੱਧ ਸਵੇਰੇ ਹੀ ਹੋ ਪਿਆ।

੨. ਦੁਰਗਾ ਭਵਾਨੀ ਨੇ ਆਪਣੀਆਂ ਸਾਰੀਆਂ ਬਾਹਾਂ ਵਿਚ ਅਨੇਕ ਤਰ੍ਹਾਂ ਦੇ ਸ਼ਸਤਰ ਖੁਕਿਆਈ ਨਾਲ ਫੜ ਲਏ।

੩. ਸੁੰਭ ਤੇ ਨਿਸੁੰਭ ਵਰਗੇ ਪਦਾਰਥਾਂ ਵਾਲੇ ਪਾਤਸ਼ਾਹਾਂ ਨੂੰ ਮਾਰ ਦਿੱਤਾ।

੪. ਰਾਕਸ਼ਾਂ ਦੀਆਂ ਫੌਜਾਂ ਉਨ੍ਹਾਂ ਮੋਇਆਂ ਨੂੰ ਦੇਖ ਕੇ ਢਾਹਾਂ ਮਾਰ ਮਾਰ ਕੇ ਰੋਣ ਲਗ ਪਈਆਂ।

੫. ਘੋੜਿਆਂ ਦੇ ਮੂੰਹਾਂ ਵਿਚ ਘਾਹ ਦੇ ਕੂਚੇ ਸਨ, ਉਹ ਵਿਚੇ ਹੀ ਛੱਡ ਕੇ ਆਪਣੇ ਰਸਤਿਆਂ ਪੁਰ ਉਠ ਦੌੜੇ।

੬. ਦੁਰਗਾ ਨੇ ਉਹ ਰਾਕਸ਼ ਵੀ ਦੌੜਦੇ ਹੋਏ ਮਾਰ ਦਿੱਤੇ ਅਤੇ ਉਹ ਮੁੜ ਕੇ ਪਿਛਾਂਹ ਨਹੀਂ ਸਨ ਤੱਕਦੇ ॥ ੫੪ ॥

## ੫੫.

## ਪਉੜੀ

**੧. ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ ॥**
**੨. ਇੰਦ੍ਰ ਸੱਦ ਬੁਲਾਇਆ ਰਾਜ ਅਭਿਸ਼ੇਖ ਨੋ ॥**
**੩. ਸਿਰ ਪਰ ਛਤਰ ਫਿਰਾਇਆ ਰਾਜੇ ਇੰਦ੍ਰ ਦੇ ॥**
**੪. ਚਉਦਹ ਲੋਕਾਂ ਛਾਇਆ ਜਸ ਜਗਮਾਤ ਦਾ ॥**
**੫. ਦੁਰਗਾ ਪਾਠ ਬਣਾਇਆ, ਸਭੇ ਪਉੜੀਆਂ ॥**
**੬. ਫੇਰ ਨ ਜੂਨੀ ਆਇਆ ਜਿਨਿ ਇਹ ਗਾਇਆ ॥੫੫॥**

## ਔਖੇ ਸ਼ਬਦਾਂ ਦੇ ਅਰਥ

ਪਠਾਇਆ—ਪਹੁੰਚਾ ਦਿੱਤਾ। ਜਮ ਦੇ ਧਾਮ—ਜਮ ਪੁਰੀ ਨੂੰ ਅਭਿਸ਼ੇਖ—ਅਭਸ਼ੇਖ, ਵਿਸ਼ੇਸ਼ਤਾ ਵਾਲੇ। ਜਗਮਾਤ—ਜਗਤ ਦੀ ਮਾਂ, ਮਹਾਂ ਮਾਈ, ਕਰਤਾਰ ਦੀ ਸ਼ਕਤੀ।

## ਤੁਕਾਂ ਦੇ ਅਰਥ ਤੇ ਭਾਵ

੧. ਦੁਰਗਾ ਭਵਾਨੀ ਨੇ ਸੁੰਭ ਤੇ ਨਿਸੁੰਭ ਨੂੰ ਮਾਰ ਮਾਰ ਕੇ ਜਮ ਪੁਰੀ ਨੂੰ ਭੇਜ ਦਿੱਤੇ।

੨. ਇੰਦਰ ਨੂੰ ਵਿਸੇਸ਼ਤਾ ਵਾਲਾ ਰਾਜ ਦੇਣ ਲਈ ਸਦਵਾ ਲਿਆ।

੩. ਦੁਰਗਾ ਨੇ ਰਾਜੇ ਇੰਦਰ ਦੇ ਸਿਰ ਪੁਰ ਰਾਜ ਦਾ ਛਤਰ ਝੁਲਾਇਆ।

੪. ਇਸਤਰ੍ਹਾਂ ਜਗਤ-ਮਾਈ ਦੁਰਗਾ ਭਵਾਨੀ ਦਾ ਜਸ ਚੌਦਾਂ ਲੋਕਾਂ ਵਿਚ ਹੋਣ ਲੱਗਾ।

੫. ਸ੍ਰੀ ਕਲਗੀਧਰ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਨੇ ਸਾਰੀਆਂ ਇਹ ਪੌੜੀਆਂ ਵਿਚ ਦੁਰਗਾ ਜਾਂ ਚੰਡੀ ਦਾ ਪਾਠ ਬਣਾਇਆ ਹੈ।

੬. ਜਿਹੜੇ ਇਸ 'ਚੰਡੀ ਦੀ ਵਾਰ' ਦਾ ਪਾਠ ਕਰਦੇ ਹਨ ਉਹ ਮੁੜਕੇ ਜੂਨਾਂ ਵਿਚ ਨਹੀਂ ਆਉਂਦੇ ॥੫੫॥

# ਚੰਡੀ ਦੀ ਵਾਰ ਦਾ ਸਾਰ

ਮਹਾਂ ਕਵੀ ਸੰਤ ਸਿਪਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚੰਡੀ ਦੀ ਵਾਰ ਦੇ ਮੁੱਢ ਵਿਚ ਜਗਤ ਪਿਤਾ ਅਕਾਲ ਪੁਰਖ ਤੇ ਉਸ ਦੀ ਮਹਾਨ ਸ਼ਕਤੀ 'ਭਗਉਤੀ' ਅਥਵਾ ਦੁਰਗਾ ਭਵਾਨੀ ਨੂੰ ਯਾਦ ਕਰਕੇ ਮੰਗਲਾਚਰਣ ਵਿਚ ਆਪਣੇ ਗੁਰਦੇਵਾਂ ਦਾ ਜਸ ਗਾਉਂਦੇ ਹਨ । ਇਸ ਤੋਂ ਮਗਰੋਂ ਇਸ ਵਾਰ ਦਾ ਆਰੰਭ ਕਰਦੇ ਹੋਏ ਫ਼ੁਰਮਾਉਂਦੇ ਹਨ :—

ਸਿਰਜਨਹਾਰ ਕਰਤਾਰ ਨੇ ਸਭ ਤੋਂ ਪਹਿਲਾਂ 'ਕਾਲ' ਰੂਪੀ ਖੰਡਾ ਬਣਾ ਕੇ ਸੰਸਾਰ ਦੀ ਰਚਨਾ ਕੀਤੀ । ਫੇਰ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਬਣਾ ਕੇ ਕੁਦਰਤਿ ਦੀ ਖੇਡ ਰਚਾਈ। ਸਾਰਾ ਬ੍ਰਹਿਮੰਡ ਰਚ ਕੇ ਰਾਕਸ਼ਾਂ ਤੇ ਦੇਵਤਿਆਂ ਦਾ ਝਗੜਾ ਕਰਵਾ ਦਿੱਤਾ।

ਸਤਿਜੁਗ ਤੋਂ ਮਗਰੋਂ ਜਦੋਂ ਤ੍ਰੇਤਾ ਜੁਗ ਆਇਆ ਤਾਂ 'ਕਲਾ' ਅਥਵਾ ਲੜਾਈ ਸਿਰ ਚੜ ਕੇ ਨੱਚੀ, ਜਦੋਂ ਨਾਰਦ ਨੇ ਡਉਰੂ ਜਾਂ ਡਿਬ-ਡਿਬ ਵਜਾਇਆ । ਸਿਰਜਨਹਾਰ ਨੇ ਦੇਵਤਿਆਂ ਦਾ ਹੰਕਾਰ ਤੋੜਨ ਲਈ 'ਮਹਿਖਾਸੁਰ ਤੇ ਸੁੰਭ' ਆਦਿਕ ਦੈਂਤ ਬਣਾਏ, ਉਨ੍ਹਾਂ ਨੇ ਸਾਰੇ ਦੇਵਤੇ ਜਿੱਤ ਕੇ ਤਿੰਨਾਂ ਲੋਕਾਂ ਵਿਚ ਆਪਣਾ ਰਾਜ ਕਾਇਮ ਕਰ ਲਿਆ । ਇੰਦਰ ਵਿਚਾਰਾ ਅਮਰਾਵਤੀ ਛੱਡ ਕੇ ਕੈਲਾਸ਼ ਪਰਬਤ ਤੇ ਚਲਾ ਗਿਆ ਤੇ ਮਹਾਂ ਮਾਈ ਦੁਰਗਾ ਅੱਗੇ ਜਾ ਰੋਇਆ।

ਦੁਰਗਾ ਇੰਦਰ ਦੀਆਂ ਗੱਲਾਂ ਸੁਣ ਕੇ ਖਿੜ ਖਿੜ ਕੇ ਹੱਸੀ ਅਤੇ ਰਾਕਸ਼ਾਂ ਨੂੰ ਖਾ ਜਾਣ ਵਾਲਾ ਸ਼ੇਰ ਮੰਗਵਾ ਕੇ ਇੰਦਰ ਨੂੰ ਕਿਹਾ ਕਿ ਤੁਸੀਂ ਕੋਈ ਚਿੰਤਾ ਨਾ ਕਰੋ । ਇਹ ਜਾਣਕੇ ਕਿ ਹੁਣ ਮਹਾਂ ਮਾਈ ਦੁਰਗਾ ਲੜਨ ਲਈ ਆਈ ਹੈ, ਰਾਕਸ਼ ਵੀ ਹਥਿਆਰ ਲੈ ਕੇ ਦੁਰਗਾ ਨਾਲ ਲੜਨ ਲਈ ਮੁਕਾਬਲੇ ਤੇ ਗਏ। ਦੋਹਾਂ ਪਾਸਿਆਂ

ਤੋਂ ਖੂਬ ਘਮਸਾਣ ਮਚਿਆ । ਇਸ ਘਮਸਾਣ ਵੇਲੇ ਦੁਰਗਾ ਨੇ ਆ ਕੇ ਇਸ ਤਰ੍ਹਾਂ ਤਲਵਾਰ ਚਲਾਈ ਕਿ ਜੰਗ ਦੇ ਮੈਦਾਨ ਵਿਚ ਲਹੂ ਦੇ ਪਰਨਾਲੇ ਵਗਣ ਲਗੇ । ਦੁਰਗਾ ਨੇ ਖੜਗ ਲੈ ਕੇ ਉਹ ਸਾਰੇ ਰਾਕਸ਼ ਮਾਰ ਦਿੱਤੇ ਜਿਹੜੇ ਜਿਹੜੇ ਉਸ ਦੇ ਸਾਹਮਣੇ ਆਏ ।

ਇਹ ਦੇਖ ਕੇ ਮਹਿਖਾਸੁਰ ਦੈਂਤ ਬੱਦਲ ਵਾਂਗ ਗੱਜਦਾ ਮੈਦਾਨ ਵਿਚ ਆਇਆ ਤੇ ਕਹਿਣ ਲੱਗਾ ਕਿ ਜਿੱਥੇ ਇੰਦਰ ਵਰਗਾ ਜੋਧਾ ਮੇਰੇ ਕੋਲੋਂ ਭਾਂਜ ਖਾ ਗਿਆ ਹੈ, ਇਹ ਦੁਰਗਾ ਕੀ ਚੀਜ਼ ਹੈ, ਜਿਹੜੀ ਲੜਨ ਵਾਸਤੇ ਆਈ ਹੈ । ਮਹਿਖਾਸੁਰ ਖੰਡਾ ਫੜ ਕੇ ਆਪਣੇ ਨਾਲ ਹਜ਼ਾਰਾਂ ਰਾਕਸ਼ ਲੈ ਕੇ ਆ ਗਿਆ । ਦੁਰਗਾ ਨੇ ਕਰੋਧ ਵਿਚ ਆ ਕੇ ਇਸ ਤਰ੍ਹਾਂ ਖੜਗ ਮਾਰੀ ਜੋ ਮਹਿਖਾਸੁਰ ਨੂੰ ਚੀਰ ਕੇ ਉਸ ਦੇ ਘੋੜੇ ਤੇ ਕਾਠੀ ਨੂੰ ਚੀਰਦੀ, ਧਰਤੀ ਤੋਂ ਪਾਰ ਹੋ ਕੇ, ਧਰਤੀ ਹੇਠਲੇ ਧੌਲ ਦੇ ਸਿੰਗਾਂ ਨਾਲ ਟਕਰਾ ਕੇ ਧੌਲ ਹੇਠਲੇ ਕਛੂ ਕੁੰਮੇ ਨੂੰ ਜਾ ਵੱਜੀ । ਦੁਰਗਾ ਨੇ ਇਸ ਤਰ੍ਹਾਂ ਮਹਿਖਾਸੁਰ ਦੈਂਤ ਨੂੰ ਮਾਰ ਲਿਆ । ਰਾਕਸ਼ਾਂ ਨੂੰ ਹਾਰ ਦੇ ਕੇ ਉਸ ਨੇ ਦੇਵਤਿਆਂ ਨੂੰ ਰਾਜ ਦਿੱਤਾ ਤੇ ਆਪ ਅਲੋਪ ਹੋ ਗਈ ।

ਸ਼ਿਵ ਜੀ ਦੇ ਵਰ ਨਾਲ ਸੁੰਭ ਤੇ ਨਿਸੁੰਭ ਰਾਕਸ਼ ਪੈਦਾ ਹੋਏ, ਉਨ੍ਹਾਂ ਨੇ ਇਰਾਦਾ ਕੀਤਾ ਕਿ ਅਸਾਂ ਇੰਦਰ ਦੀ ਰਾਜਧਾਨੀ ਫਤਹ ਕਰਨੀ ਹੈ । ਸੋ ਉਹ ਹਜ਼ਾਰਾਂ ਦੀ ਗਿਣਤੀ ਵਿਚ ਰਾਕਸ਼ ਲੈ ਕੇ ਦੇਵਤਿਆਂ ਨੂੰ ਮਾਰਨ ਆ ਗਏ । ਰਾਕਸ਼ਾਂ ਤੇ ਦੇਵਤਿਆਂ ਦਾ ਭਾਰਾ ਜੁੱਧ ਮਚਿਆ । ਦੇਵਤਿਆਂ ਨੇ ਰਾਕਸ਼ਾਂ ਕੋਲੋਂ ਡਰਦਿਆਂ ਦੇਵੀ ਦੀ ਸ਼ਰਨ ਲਈ । ਦੁਰਗਾ ਭਵਾਨੀ ਬੜੇ ਕਰੋਧ ਨਾਲ ਜ਼ੰਗ ਦੇ ਮੈਦਾਨ ਵਿਚ ਆਈ । ਮਹਾਰਾਜ ਨਿਸੁੰਭ ਨੇ ਲੋਚਨ-ਧੂਮ ਨਾਂ ਦੇ ਸੈਨਾਪਤੀ ਰਾਕਸ਼ ਨੂੰ ਸੱਦਿਆ ਤੇ ਬੜਾ ਭਾਰਾ ਘਮਸਾਣ ਮਚਿਆ । ਦੁਰਗਾ ਨੇ ਅਜਿਹੀ ਸ਼ਕਤੀ ਵਰਤਾਈ ਕਿ ਰਾਕਸ਼ ਹੀ ਇਕ ਦੂਜੇ ਨੂੰ ਦੁਰਗਾ ਸਮਝ ਕੇ ਮਾਰਨ ਲਗ ਪਏ । ਇਸ ਜੁੱਧ

ਵਿਚ ਲੋਚਨ ਧੂਮ ਮਾਰਿਆ ਗਿਆ । ਰਾਕਸ਼ ਡਰਦੇ ਮੈਦਾਨ ਛੱਡਕੇ ਦੌੜ ਗਏ ।

ਨਿਸੁੰਭ ਨੇ ਕਰੋਧ ਵਿਚ ਆ ਕੇ ਚੰਡ ਤੇ ਮੁੰਡ ਮਹਾਂਬਲੀ ਰਾਕਸ਼ ਭੇਜੇ, ਉਨ੍ਹਾਂ ਨੇ ਸਲਾਹ ਕੀਤੀ ਕਿ ਦੁਰਗਾ ਚੁਕ ਲਿਆਉਣੀ ਹੈ। ਘਮਸਾਨ ਦਾ ਜੰਗ ਮਚਿਆ, ਪਰ ਰਾਕਸ਼ ਮਾਰੇ ਗਏ । ਸੁੰਭ ਨਿਸੁੰਭ ਕਹਿਣ ਲਗੇ ਕਿ ਮੇਰੇ ਸੂਰਬੀਰ ਰਾਕਸ਼, ਜਿਨ੍ਹਾਂ ਨੇ ਇੰਦਰ ਵਰਗੇ ਭਜਾ ਦਿੱਤੇ ਸਨ ਹੁਣ ਦੁਰਗਾ ਨੇ ਉਹ ਹੀ ਮਾਰ ਛੱਡੇ ਹਨ। ਰਾਜੇ ਨੇ ਸ੍ਰਣਵਤ ਬੀਜ ਨਾਂ ਦੇ ਰਾਕਸ਼ ਨੂੰ ਭੇਜਿਆ, ਉਸ ਦੇ ਲਹੂ ਦੇ ਜਿੰਨੇ ਕਤਰੇ ਧਰਤ ਤੇ ਡਿਗਦੇ ਸਨ, ਓਨੇ ਹੀ ਹੋਰ ਰਾਕਸ਼ ਪੈਦਾ ਹੋ ਜਾਂਦੇ ਸਨ, ਇਸ ਲਈ ਰਾਕਸ਼ਾਂ ਦਾ ਖਤਮ ਹੋਣਾ ਅਸੰਭਵ ਹੋ ਗਿਆ। ਦੁਰਗਾ ਨੇ ਭਾਵੇਂ ਬੇਗਿਣਤ ਰਾਕਸ਼ ਮਾਰੇ ਪਰ ਉਨ੍ਹਾਂ ਦੇ ਲਹੂ ਤੋਂ ਹੋਰ ਬੇਗਿਣਤ ਸੂਰਮੇ ਪੈਦਾ ਹੁੰਦੇ ਗਏ।

ਚੰਡੀ ਨੇ ਈਸ਼ਵਰ ਦੀ ਵਿਕ੍ਰਾਲ ਸ਼ਕਤੀ ਕਾਲਕਾ ਨੂੰ ਯਾਦ ਕੀਤਾ, ਉਹ ਫਤਹ ਦੇ ਨਗਾਰੇ ਵਜਾਉਂਦੀ ਚੰਡੀ ਦੇ ਮੱਥੇ ਵਿਚੋਂ ਉਤਪੰਨ ਹੋਈ। ਬੜਾ ਭਾਰਾ ਜੁੱਧ ਮਚਿਆ । ਹੁਣ ਸ੍ਰਣਵਤ ਬੀਜ ਦੇ ਲਹੂ ਤੋਂ ਜਿੰਨੇ ਵੀ ਰਾਕਸ਼ ਪੈਦਾ ਹੋ ਕੇ ਲੜਦੇ ਸਨ, ਕਾਲਕਾ ਦੀਆਂ ਕਲਜੋਗਣਾ ਉਨ੍ਹਾਂ ਦਾ ਲਹੂ ਧਰਤੀ ਤੇ ਡਿੱਗਣ ਤੋਂ ਪਹਿਲਾਂ ਹੀ ਚੱਟ ਜਾਂਦੀਆਂ ਸਨ, ਜਿਸ ਕਰਕੇ ਹੋਰ ਰਾਕਸ਼ ਪੈਦਾ ਨਾ ਹੋ ਸਕੇ ਤੇ ਪਹਿਲੇ ਸਭ ਖਤਮ ਹੋ ਗਏ। ਫੇਰ ਨਿਸੁੰਭ ਆਪ ਭਾਰਾ ਧਨੁਖ ਲੈ ਕੇ ਲੜਨ ਆਇਆ ਤੇ ਵਾਛੜ ਵਾਂਗ ਤੀਰ ਚਲਾਉਣ ਲੱਗਾ । ਦੁਰਗਾ ਨੇ ਜਹੀ ਤਲਵਾਰ ਮਾਰੀ ਕਿ ਨਿਸੁੰਭ ਦੇ ਘੋੜੇ ਦੇ ਕਾਠੀ ਸਮੇਤ ਟੁਕੜੇ ਕਰ ਦਿੱਤੇ। ਇਸ ਤਰ੍ਹਾਂ ਦੁਰਗਾ ਨੇ ਸੁੰਭ ਤੇ ਨਿਸੁੰਭ ਨੂੰ ਉਨ੍ਹਾਂ ਦੀਆਂ ਫੌਜਾਂ ਸਣੇ ਮਾਰ ਕੇ ਰਾਜੇ ਇੰਦਰ ਨੂੰ ਸਦਵਾ ਲਿਆ ਤੇ ਉਸ ਨੂੰ ਇੰਦਰਪੁਰੀ ਦਾ ਰਾਜ ਸੌਂਪ ਦਿਤਾ।

# ਚੰਡੀ ਦੀ ਵਾਰ ਦੀ ਬਣਤਰ ਤੇ ਸਾਹਿਤਕ ਮਹਾਨਤਾ

ਚੰਡੀ ਦੀ ਵਾਰ ਦੀ ਵਾਰਤਾ ਭਾਵੇਂ ਮਾਰਕੰਡੇ ਪੁਰਾਣ ਦੀ ਇਕ ਮਨੋ ਕਲਪਿਤ ਵਾਰਤਾ ਹੈ, ਪਰ ਰਚਨਹਾਰ ਨੇ ਇਹ ਵਾਰ ਇਕ ਅਜਿਹੇ ਢੰਗ ਨਾਲ ਉਚਾਰੀ ਹੈ ਜੋ ਪੰਜਾਬੀ ਵਾਰ ਸਹਿਤ ਵਿਚ ਖਾਸ ਮਹਾਨਤਾ ਰੱਖਦੀ ਹੈ। ਆਲੋਚਕਾਂ ਨੇ ਇਸ ਵਾਰ ਨੂੰ ਪ੍ਰਾਚੀਨ ਵਾਰਾਂ ਵਿਚੋਂ ਸ਼ਰੋਮਣੀ ਮੰਨਿਆ ਹੈ।

ਬਣਤਰ:—ਇਸ ਵਾਰ ਦੀਆਂ ਕੁਲ ੫੪ ਚੁਰੰਜਾ ਪਉੜੀਆਂ ਹਨ। ਪਹਿਲੀਆਂ ਪੰਜ ਪਉੜੀਆਂ ਤੋਂ ਮਗਰੋਂ ਇਕ ਦੋਹਿਰਾ ਹੈ ਅਤੇ ਉਸ ਤੋਂ ਮਗਰੋਂ ੪੯ ਪਉੜੀਆਂ ਹਨ। ਰਚਨਹਾਰ ਨੇ ਇਹ ਪਉੜੀਆਂ ਸਿਰਖੰਡੀ ਅਤੇ ਨਿਸ਼ਾਨੀ ਛੰਦਾਂ ਦੇ ਵਖ ਵਖ ਰੂਪਾਂ ਵਿਚ ਉਚਾਰੀਆਂ ਹਨ। ਮੰਗਲਾਚਰਣ ਦੀ ਪਹਿਲੀ ਪਉੜੀ ਦੀਆਂ ਤੁਕਾਂ ਦਾ ਤੋਲ ਹੇਠ ਲਿਖੇ ਅਨੁਸਾਰ ਹੈ:—

ਪਹਿਲੀ ਤੁਕ ੨੬ ਮਾਤ੍ਰਾ ੧੩+੧੩ ਮਾਤ੍ਰਾ ਅੰਤ ਗੁਰੂ ਲਘੂ ॥
ਦੂਜੀ ਤੁਕ ੩੧ ਮਾਤ੍ਰਾ ੧੬+੧੫ ਮਾਤ੍ਰਾ ਅੰਤ ਗੁਰੂ ਲਘੂ ॥
ਤੀਜੀ ਤੁਕ ੨੪ ਮਾਤ੍ਰਾ ੧੩+੧੧ ਮਾਤ੍ਰਾ ਅੰਤ ਗੁਰੂ ਲਘੂ ॥
ਚੋਥੀ ਤੁਕ ੨੬ ਮਾਤ੍ਰਾ ੧੪+੧੨ ਮਾਤ੍ਰਾ ਅੰਤ ਗੁਰੂ ਲਘੂ ॥
ਪੰਜਵੀਂ ਤੁਕ ੨੬ ਮਾਤ੍ਰਾ ੧੩+੧੩ ਮਾਤ੍ਰਾ ਅੰਤ ਗੁਰੂ ਲਘੂ ॥
ਛੇਵੀਂ ਤੁਕ ੧੩ ਮਾਤ੍ਰਾ ਅੰਤ ਗੁਰੂ ਲਘੂ ॥

ਦੂਜੀ ਤੇ ਤੀਜੀ ਪਉੜੀ ਦਾ ਇਕੋ ਰੂਪ ਹੈ। ਤੁਕਾਂ ਵਿਚ ਮਾਤ੍ਰਾ ਦੀ ਗਿਣਤੀ ਵਖ ਵਖ ਹੈ ਅੰਤ ਵਿਚ ਗੁਰੂ ਲਘੂ ਗੁਰੂ ਹੈ;

ਚੌਥੀ ਤੇ ਪੰਜਵੀਂ ਪਉੜੀ ਸਿਰਖੰਡੀ ਛੰਦ ਹੈ, ਜਿਸ ਵਿਚ ਤੁਕਾਂਤ ਕਿਤੇ ਨਹੀਂ ਮਿਲਦਾ ।

ਇਸ ਤਰ੍ਹਾਂ ਇਸ ਵਾਰ ਵਿਚ ਸਿਰਖੰਡੀ ਦੇ ਵਖ ਰੂਪ ਅਤੇ ਨਿਸ਼ਾਨੀ ਦੇ ਵਖ ਵਖ ਰੂਪ ਹਨ । ਜਿਵੇਂ ਬਾਰ੍ਹ ਜੀ ਸਿਰਖੰਡੀ ਛੰਦ ਦਾ ਇਕ ਰੂਪ ਹੈ, ਜਿਸ ਦੀਆਂ ਚਾਰ ਤੁਕਾਂ, ਹਰ ਤੁਕ ਵਿਚ ੨੧ ਮਾਤ੍ਰਾ, ੧੨+੯ ਮਾਤ੍ਰਾ ਤੇ ਬਿਸਰਾਮ, ਤੁਕਾਂਤ ਦਾ ਮੇਲ ਵਿਚਕਾਰ, ਅੰਤ ਬੇਮੇਲ:—

**ਲੱਖ ਨਗਾਰੇ ਵੱਜਨ, ਆਮ੍ਹੋ ਸਾਮ੍ਹਣੇ ॥**
**ਰਾਕਸ਼ ਰਣੋ ਨ ਭੱਜਨ, ਰੋਹੇ ਰੋਹਲੇ ॥**
**ਸੀਹਾਂ ਵਾਂਙੂ ਗੱਜਨ, ਸੱਭੇ ਸੂਰਮੇ ॥**
**ਤਣਿ ਤਣਿ ਕੈਬਰ ਛੱਡਨ, ਦੁਰਗਾ ਸਾਮ੍ਹਣੇ ॥੧੨॥**

ਸੋਲ੍ਹਵੀਂ ਪਉੜੀ ਨਿਸ਼ਾਨੀ ਛੰਦ ਦਾ ਇਕ ਰੂਪ ਹੈ, ਜਿਸ ਦੀਆਂ ਉਪਰਲੇ ਛੰਦ ਵਾਂਗ ਚਾਰ ਤੁਕਾਂ, ਹਰ ਤੁਕ ਵਿਚ ੨੧ ਮਾਤ੍ਰਾ, ੧੨+੯ ਮਾਤ੍ਰਾ ਤੇ ਬਿਸਰਾਮ, ਤੁਕਾਂਤ ਦਾ ਮੇਲ ਅੰਤ ਵਿਚ ਗੁਰੂ ਲਘੂ ਗੁਰੂ ਨਾਲ ਹੁੰਦਾ ਹੈ । ਜਿਵੇਂ :—

**ਉੱਮਲ ਲੱਥੇ ਜੋਧੇ, ਮਾਰੂ ਵੱਜਿਆ ॥**
**ਬੱਦਲ ਜਿਉਂ ਮਹਿਖਾਸੁਰ, ਰਣ ਵਿਚਿ ਗੱਜਿਆ ॥**
**ਇੰਦ੍ਰ ਜੇਹਾ ਜੋਧਾ, ਮੈਥਉ ਭੱਜਿਆ ॥**
**ਕਉਣ ਵਿਚਾਰੀ ਦੁਰਗਾ, ਜਿਨ ਰਣ ਸੱਜਿਆ ॥੧੬॥**

ਇਸ ਤਰ੍ਹਾਂ ਇਸ ਵਾਰ ਵਿਚ ਅਨੇਕਾਂ ਧਾਰਨਾ ਤੇ ਵਖ ਵਖ ਰੂਪਾਂ ਦੀਆਂ ਪਉੜੀਆਂ ਅੰਕਿਤ ਹਨ ।

ਅਲੰਕਾਰ:—ਵਾਰ ਵਿਚ ਉਪਮਾ, ਰੂਪਕ, ਦ੍ਰਿਸ਼ਟਾਂਤ,

ਅਤਿ ਕਥਨੀ, ਅਸੰਭਵ ਅਤੇ ਹੋਰ ਅਨੇਕਾਂ ਤਰ੍ਹਾਂ ਦੇ ਅਲੰਕਾਰ ਵਰਤੇ ਹਨ। ਜਿਵੇਂ :—

੧. ਵਗੇ ਰਤੁ ਝੁਲਾਰੀ ਜਿਉਂ ਗੇਰੂ ਬਸਤ੍ਰਾਂ

(ਉਪਮਾ ਅਲੰਕਾਰ)

੨. ਦੇਵੀ ਦਸਤ ਚਲਾਈ 'ਸੀਹਣ ਸਾਰ ਦੀ'।

(ਰੂਪਕ ਅਲੰਕਾਰ)

੩. ਉਖਲੀਆਂ ਨਾਸਾਂ ਜਿਨ੍ਹਾਂ ਮੁਹਿ ਜਾਪਨ ਆਲੇ।

(ਅਤਿ ਕਥਨੀ)

੪. ਗੱਜੇ ਦੁਰਗਾ ਘੇਰ ਕੇ ਜਣੁ ਘਣੀਅਰ ਕਾਲੇ।

(ਦ੍ਰਿਸ਼ਟਾਂਤ)

੫. ਬੱਦਲ ਜਿਉਂ ਮਹਿਖਾਸੁਰ ਰਣ ਵਿਚ ਗੱਜਿਆ।

(ਉਪਮਾ)

ਇਸੇ ਤਰ੍ਹਾਂ ਉਨੀਵੀਂ ਪਉੜੀ ਵਿਚ ਚੌਥੀ ਤੁਕ ਤੋਂ ਸਤਵੀਂ ਤੁਕ ਦਾ ਵਰਨਣ ਅਸੰਭਵ ਅਲੰਕਾਰ ਹੈ। ਇਸੇ ਤਰ੍ਹਾਂ ਸ੍ਰਣਵਤ ਬੀਜ ਦੇ ਲਹੂ ਵਿਚੋਂ ਹਜ਼ਾਰਾਂ ਰਾਕਸ਼ ਪੈਦਾ ਹੁੰਦੇ ਜਾਣੇ ਵੀ ਅਸੰਭਵ ਅਲੰਕਾਰ ਹੈ। ਇਸ ਮਹਾਂ ਕਵੀ ਨੇ ਅਜਿਹੇ ਅਲੰਕਾਰਾਂ ਦੀ ਵਰਤੋਂ ਵਾਰ ਵਿਚ ਅਨੇਕਾਂ ਥਾਵਾਂ ਤੇ ਕੀਤੀ ਹੈ।

ਵਾਰ ਦੀ ਵਿਸ਼ੇਸ਼ਤਾ:—ਵਾਰ ਵਿਚ ਇਕ ਨਾਇਕ ਤੇ ਇਕ ਪ੍ਰਤਿਨਾਇਕ ਹੁੰਦਾ ਹੈ। ਇਸ ਵਾਰ ਵਿਚ 'ਭਗਉਤੀ' ਜਾਂ ਦੁਰਗਾ (ਅਕਾਲ ਸ਼ਕਤੀ) ਨਾਇਕਾ ਹੈ ਅਤੇ ਰਾਕਸ਼ ਪ੍ਰਤਿਨਾਇਕ ਹਨ। ਕਵੀ ਨੇ ਨਾਇਕਾ (ਭਗਉਤੀ) ਦੀ ਉਪਮਾਂ ਥਾਂ ਥਾਂ ਕੀਤੀ ਹੈ, ਪਰ ਪ੍ਰਤਿਨਾਇਕਾ ਨਿਸੁੰਭ ਦੀ ਵਡਿਆਈ ਵੀ ਘੱਟ ਨਹੀਂ ਕੀਤੀ। ਜਿਵੇਂ:—

ਸਾਬਾਸ ਸਲੋਣੇ ਖਾਣ ਕਉ ॥

ਸਦ ਸ਼ਾਬਾਸ ਤੇਰੇ ਤਾਣ ਕਉ ॥
ਤਾਰੀਫ਼ਾਂ ਪਾਨ ਚਬਾਨ ਕਉ ॥
ਸਦ ਰਹਿਮਤ ਕੈਫ਼ਾਂ ਖਾਨ ਕਉ ॥
ਸਦ ਰਹਿਮਤ ਤੁਰੇ ਨਚਾਣ ਕਉ ॥

ਇਸ ਵਾਰ ਵਿਚ ਜੁੱਧ ਦੇ ਨਜ਼ਾਰੇ ਇਸ ਤਰ੍ਹਾਂ ਦਰਸਾਏ ਗਏ ਹਨ, ਜਿਵੇਂ ਕਵੀ ਨੇ ਉਹ ਜੁੱਧ ਅੱਖੀਂ ਵੇਖਿਆ ਹੋਵੇ। ਕਵੀ ਦੀ ਭਾਵੁਕਤਾ ਤੇ ਕਾਵਿ ਉਡਾਰੀ ਵੀ ਸਿਖਰ ਤੇ ਪੁੱਜੀ ਹੈ। ਰਾਕਸ਼ਾਂ ਨੇ 'ਲੋਚਨ ਧੂਮ' ਦੇ ਮਾਰੇ ਜਾਣ ਤੇ ਰਾਜੇ ਨਿਸੁੰਭ ਅਗੇ ਜਾ ਕੇ ਜੋ ਸ਼ਕਾਇਤ ਕੀਤੀ, ਕਵੀ ਨੇ ਉਸ ਦਾ ਵਰਨਣ ਇਸ ਤਰ੍ਹਾਂ ਕੀਤਾ ਹੈ:—

ਭੰਨੇ ਦੈਂਤ ਪੁਕਾਰੇ ਰਾਜੇ ਸੁੰਭ ਥੇ ॥
ਲੋਚਨ ਧੂਮ ਸੰਘਾਰੇ ਸਣੇ ਸਿਪਾਹੀਆਂ ॥
ਚੁਣਿ ਚੁਣਿ ਜੋਧੇ ਮਾਰੇ ਅੰਦਰ ਖੇਤ ਦੇ ॥
ਜਾਪਨ ਅੰਬਰ ਤਾਰੇ ਡਿਗਨਿ ਸੂਰਮੇ ॥
ਗਿਰੇ ਪਰਬਤ ਭਾਰੇ ਮਾਰੇ ਬਿੱਜ ਦੇ ॥
ਦੈਂਤਾਂ ਦੇ ਦਲ ਹਾਰੇ ਦਹਸਤ ਖਾਇਕੇ ॥
ਬਚੇ ਸੋ ਮਾਰੇ ਮਾਰੇ ਰਹਦੇ ਰਾਇ ਥੇ ॥੨੯॥

ਸ਼ਕਾਇਤ ਦਾ ਵਰਨਣ, ਬੋਲੀ ਦੀ ਠੇਠਤਾ, ਬੋਲੀ ਦਾ ਮੁਹਾਵਰਾ, ਅਲੰਕਾਰ, ਆਦਿਕ ਖਾਸ ਤੌਰ ਤੇ ਦੇਖਣ ਯੋਗ ਹਨ। 'ਚੁਣਿ ਚੁਣਿ ਜੋਧੇ ਮਾਰੇ', ਮਾਰੇ ਬਿੱਜ ਦੇ (ਉਨ੍ਹਾਂ ਤੇ ਬਿੱਜ ਪਈ)' ਦੈਂਤਾਂ ਦੇ ਦਲ ਹਾਰੇ, ਆਦਿ ਆਮ ਬੋਲ ਚਾਲ ਦੇ ਮੁਹਾਵਰੇ ਹਨ। ਜੇ 'ਸੰਘਾਰੇ' ਹਿੰਦੀ ਦਾ ਸ਼ਬਦ ਹੈ, ਤਾਂ 'ਦਹਸਤ' ਫ਼ਾਰਸੀ ਦਾ ਸ਼ਬਦ

ਹੈ। ਇਸ ਤਰ੍ਹਾਂ ਦੀ ਰਲਵੀਂ ਮਿਲਵੀਂ ਪੰਜਾਬੀ ਉਸ ਸਮੇਂ ਤੇ ਅਜ ਵੀ ਆਮ ਵਰਤੀ ਜਾਂਦੀ ਹੈ।

ਇਸ ਵਾਰ ਵਿਚ 'ਬੀਰ-ਰਸ' ਦੀ ਪ੍ਰਧਾਨਤਾ ਹੈ, ਕਿਤੇ ਦੁਰਗਾ ਦਾ ਜੋਸ਼ ਤੇ ਉਤਸ਼ਾਹ, ਕਿਤੇ ਰਾਕਸ਼ਾਂ ਦਾ ਜੋਸ਼ ਵਰਨਣ ਕੀਤਾ ਹੈ। 'ਮਹਿਖਾਸੁਰ' ਦੈਂਤ ਦਾ ਜੋਸ਼ ਇਸ ਤਰ੍ਹਾਂ ਵਰਨਣ ਕੀਤਾ ਹੈ: —

**ਉੱਮਲ ਲਥੇ ਜੋਧੇ ਮਾਰੂ ਵੱਜਿਆ ॥**

**ਬੱਦਲ ਜਿਉਂ ਮਹਿਖਾਸੁਰ ਰਣ ਵਿਚ ਗੱਜਿਆ ॥**

**ਇੰਦ੍ਰ ਜੇਹਾ ਜੋਧਾ ਮੈਥਉ ਭੱਜਿਆ ॥**

**ਕਉਣ ਵਿਚਾਰੀ ਦੁਰਗਾ ਜਿਨ ਰਣ ਸੱਜਿਆ ॥੧੬॥**

ਸੋ ਇਸ ਵਾਰ ਵਿਚ ਕਵੀ ਨੇ ਵਾਰ ਦੀਆਂ ਪਉੜੀਆਂ ਲਈ ਵੰਨ ਸੁਵੰਨੇ ਬੀਰ—ਰਸ ਭਰਪੂਰ ਛੰਦ, ਕੜਾਕੇਦਾਰ ਸ਼ਬਦ ਚੋਣ, ਠੇਠ ਬੋਲੀ ਢੁਕਵੇਂ ਮੁਹਾਵਰੇ, ਸੁੰਦਰ ਅਲੰਕਾਰ, ਕਾਵਿ—ਉਡਾਰੀ, ਕਲਪਣਾ ਆਦਿ ਦਾ ਸੋਹਣਾ ਕਲਾਤਮਿਕ ਚਮਤਕਾਰ ਦਿਖਾਇਆ ਹੈ।

## ਚੰਡੀ ਦੀ ਵਾਰ ਵਿਚ ਵਰਤੇ ਗਏ

# ਵਿਸ਼ੇਸ਼ 'ਸ਼ਬਦਾਂ' ਦੇ ਭਾਵ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿੱਥੇ ਆਪਣੇ ਸਮੇਂ ਦੇ ਇਕ ਮਹਾਨ ਧਾਰਮਕ ਆਗੂ, ਨੀਤੀ ਵੇਤਾ, ਸਾਹਿਤਕਾਰ, ਸਾਹਿਤਕਾਰਾਂ ਦੇ ਕਦਰਦਾਨ ਤੇ ਹਿਤਕਾਰੀ ਮਹਾਂ ਕਵੀ ਸਨ, ਓਥੇ ਆਪ ਆਪਣੇ ਸਮੇਂ ਦੇ ਇਕ ਮਹਾਨ ਜੋਧੇ ਵੀ ਸਨ । ਆਪ ਨੇ ਇਸ ਦਿਸਦੇ ਸੰਸਾਰ ਤੇ ਬ੍ਰਹਿਮੰਡ ਦੇ ਰਚਨਹਾਰ 'ਨਿਰੰਕਾਰ' ਨੂੰ ਕਈਆਂ ਰੂਪਾਂ ਵਿਚ ਮਾਣਿਆਂ। ਅਕਾਲ ਪੁਰਖ ਦਾ ਅਸਲੀ ਸਰੂਪ 'ਜਾਪੁ ਸਾਹਿਬ' ਦੇ ਆਰੰਭ ਵਿਚ ਇਸ ਤਰ੍ਹਾਂ ਦੱਸਿਆ :—

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ ॥**

ਇਹ ਕੋਈ ਨਹੀਂ ਕਹਿ ਸਕਦਾ ਕਿ ਉਸ ਦਾ ਰੂਪ ਰੰਗ, ਰੇਖ ਭੇਖ ਕਿਸ ਤਰ੍ਹਾਂ ਦਾ ਹੈ । ਇਸ ਲਈ ਆਪ ਨੇ 'ਸਰਬ ਵਿਆਪਕ ਰਚਨਹਾਰ' ਨੂੰ ਵਖ ਵਖ ਅਨੇਕਾਂ ਰੂਪਾਂ ਵਿਚ ਪਰਤੀਤ ਕੀਤਾ । ਜਿਥੇ ਆਪ ਨੇ ਆਪਣੀਆਂ ਲਿਖਤਾਂ ਵਿਚ ਕਈ ਥਾਈਂ 'ਸ੍ਰੀ ਅਕਾਲ ਜੀ ਸਹਾਇ' ਵਰਤਿਆ ਤੇ ਉਸ ਮਹਾਨ ਸ਼ਕਤੀ ਦਾ ਸਰੂਪ 'ਅਕਾਲ' ਮੰਨਿਆਂ, ਜਿਵੇਂ ਆਦਿ ਗੁਰੂ ਜੀ ਨੇ ਜਪੁਜੀ ਸਾਹਿਬ ਦੇ ਮੂਲ ਮੰਤ੍ਰ ਵਿਚ ਅਕਾਲ ਪੁਰਖ ਕਿਹਾ । ਉਸੇ ਅਕਾਲ ਪੁਰਖ ਨੂੰ ਆਪ ਨੇ ਮਹਾਂ-ਕਾਲ ਤੇ ਮਹਾਂ ਲੋਹ ਦੇ ਸਰੂਪ ਵਿਚ ਦੇਖਿਆ ਅਤੇ ਫੁਰਮਾਇਆ :—

**ਮਹਾਂਕਾਲ ਰਖਵਾਰ ਹਮਾਰੋ ॥**
**ਮਹਾਂ ਲੋਹ ਮੈਂ ਕਿੰਕਰ ਥਾਰੋ ॥**

ਅਸਲ ਵਿਚ ਇਸ ਮਰਦ—ਅਗੰਮੜੇ ਵਰਿਆਮ, ਗੁਰੂ ਨੇ

ਅਕਾਲ ਪੁਰਖ ਦੀ ਸਰਬ ਵਿਆਪਕ ਸ਼ਕਤੀ ਨੂੰ ਕਈਆਂ ਰੂਪਾਂ ਵਿਚ ਪਰਤੀਤ ਕਰਦਿਆਂ ਕਈਆਂ ਨਾਵਾਂ ਨਾਲ ਵਰਨਣ ਕੀਤਾ।

ਇਸ ਵਾਰ ਦੇ ਅਰੰਭ ਵਿਚ ਆਪ ਨੇ ਵਾਰ 'ਸ੍ਰੀ ਭਗਉਤੀ ਜੀ ਕੀ' ਲਿਖਿਆ। ਸ੍ਰੀ ਦਸਮੇਸ਼ ਜੀ ਸਰਬ ਵਿਆਪਕ ਸ਼ਕਤੀ ਨੂੰ ਹੀ 'ਭਗਉਤੀ' ਕਹਿੰਦੇ ਹਨ, ਜਿਸ ਨੂੰ ਹਿੰਦੂ ਧਰਮ ਸ਼ਾਸਤਰਾਂ ਨੇ ਭਗਵਤੀ, ਦੁਰਗਾ, ਦੁਰਗ ਸ਼ਾਹ, ਭਵਾਨੀ, ਮਹਾਂ ਮਾਈ, ਮਾਈ ਮਾਤਾ ਆਦਿਕ ਅਨੇਕਾਂ ਨਾਮ ਦਿੱਤੇ ਹਨ ਤੇ ਮਗਰੋਂ ਸ਼ਰਧਾਲੂਆਂ ਨੇ ਉਸ ਨੂੰ ਵਖ ਵਖ ਸਰੂਪਾਂ ਦੀਆਂ ਇਸਤ੍ਰੀਆਂ ਦੇ ਸਰੂਪ ਵਿਚ ਮੰਨ ਕੇ ਦੇਵੀਆਂ ਕਿਹਾ। ਸ੍ਰੀ ਦਸਮੇਸ਼ ਜੀ ਨੇ ਉਸੇ ਮਹਾਨ ਸਰਬ ਵਿਆਪਕ ਸ਼ਕਤੀ ਨੂੰ ਖੜਗ, ਕਿਰਪਾਨ ਜਾਂ ਭਗਉਤੀ ਨਾਂਵ ਦਿੱਤੇ ਤੇ ਉਸ ਅਗੇ ਨਮਸਕਾਰ ਕੀਤੀ। ਜਿਵੇਂ—

**ਨਮਸਕਾਰ ਸ੍ਰੀ 'ਖੜਗ' ਕਉ, ਕਰੋ ਸੁ ਹਿਤ ਚਿਤ ਲਾਇ॥**

(ਬਚਿਤ੍ਰ ਨਾਟਕ)

**ਜੈ ਜੈ ਕਾਰਣ, ਸ੍ਰਿਸ਼ਟ ਉਬਾਰਣ, ਮਮ ਪ੍ਰਤਿਪਾਰਣ, ਜੈ ਤੇਗੰ॥**

ਜਾਂ

**ਨਮੋ ਖੜਗ, ਖੰਡੰ, ਕ੍ਰਿਪਾਣੰ, ਕਟਾਰੰ॥** (ਬਚਿਤ੍ਰ ਨਾਟਕ)

ਸੋ 'ਭਗਉਤੀ' ਦਾ ਅਰਥ ਬ੍ਰਹਿਮੰਡ ਦੇ ਸਿਰਜਨਹਾਰ ਦੀ ਸਰਬ ਵਿਆਪਕ ਸ਼ਕਤੀ ਹੈ, ਜਿਸ ਨੂੰ ਆਪ ਖੜਗ ਜਾਂ ਤੇਗ ਅਥਵਾ ਕ੍ਰਿਪਾਣ ਦੇ ਰੂਪ ਵਿਚ ਪਰਤੀਤ ਕੀਤਾ।

**ਖੰਡਾ** :—'ਕਾਲ' ਅਥਵਾ ਅਕਾਲ ਪੁਰਖ ਦਾ ਉਹ ਸਰੂਪ ਜੋ ਪਰਲੋ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ। ਸ੍ਰੀ ਦਸਮੇਸ਼ ਜੀ ਨੇ ਕਿਹਾ ਹੈ ਕਿ ਅਕਾਲ ਪੁਰਖ ਨੇ ਸਭ ਤੋਂ ਪਹਿਲਾਂ ਆਪਣਾ ਸਰੂਪ 'ਖੰਡਾ' ਸਾਜ ਕੇ ਫੇਰ ਸਾਰੀ ਰਚਨਾ ਰਚੀ। ਉਹ ਹੈ, 'ਕਾਲ'

ਜਿਸ ਬਾਰੇ ਆਪ ਨੇ ਚੌਪਈ ਵਿਚ ਇਸ ਤਰ੍ਹਾਂ ਵਰਣਨ ਕੀਤਾ ਹੈ:—

ਕਾਲ ਪਾਇ ਬ੍ਰਹਮਾ ਬਪ ਧਰਾ ॥
ਕਾਲ ਪਾਇ ਸਿਵਜੂ ਅਵਤਰਾ ॥
ਕਾਲ ਪਾਇ ਕਰ ਬਿਸਨੁ ਪ੍ਰਕਾਸਾ ॥
ਸਕਲ ਕਾਲ ਕਾ ਕੀਆ ਤਮਾਸਾ ॥੭॥
ਜਵਨ ਕਾਲ ਜੋਗੀ ਸਿਵ ਕੀਓ ॥
ਬੇਦਰਾਜ ਬ੍ਰਹਮਾ ਜੂ ਥੀਓ ॥
ਜਵਨ ਕਾਲ ਸਭ ਲੋਕ ਸਵਾਰਾ ॥
ਨਮਸਕਾਰ ਹੈ ਤਾਹਿ ਹਮਾਰਾ ॥੮॥
ਜਵਨ ਕਾਲ ਸਭ ਜਗਤ ਬਨਾਯੋ ॥
ਦੇਵ ਦੈਤ ਜੱਛਨ ਉਪਜਾਯੋ ॥
ਆਦਿ ਅੰਤਿ ਏਕੈ ਅਵਤਾਰਾ ॥
ਸੋਈ ਗੁਰੂ ਸਮਝਿਯਹੁ ਹਮਾਰਾ ॥੯॥

ਸੋ 'ਖੰਡਾ' ਦਾ ਅਰਥ 'ਕਾਲ', ਪਰਲੋ ਜਾਂ ਮੌਤ ਹੈ, ਜੋ ਸਾਜਨਹਾਰ ਦੀ ਇਕ ਮਹਾਨ ਸ਼ਕਤੀ ਜਾਂ ਅਕਾਲ ਪੁਰਖ ਦਾ ਦੂਸਰਾ ਸਰੂਪ ਹੈ, ਜਿਸ ਨੂੰ ਇਸ ਮਹਾ ਕਵੀ ਨੇ 'ਕਾਲ' ਦੇ ਸਰੂਪ ਵਿਚ ਪਰਤੀਤ ਕਰਕੇ ਨਮਸਕਾਰਿਆ ਹੈ।

**ਦੁਰਗਾ ਤੇ ਕਾਲਕਾ** :—ਜਿਸ ਤਰ੍ਹਾਂ ਕਿ ਉਪਰ ਦਸਿਆ ਜਾ ਚੁੱਕਾ ਹੈ, ਸ੍ਰੀ ਦਸਮੇਸ਼ ਜੀ ਨੇ ਅਕਾਲ ਪੁਰਖ ਦੀ ਸ਼ਕਤੀ ਨੂੰ ਹੀ ਭਗਉਤੀ, ਦੁਰਗਾ, ਮਹਾਂਕਾਲ ਕਾਲਕਾ ਅਨੇਕਾਂ ਨਾਂ ਦਿੱਤੇ ਹਨ। ਆਪਣੇ ਪੂਰਵ-ਜਨਮ ਦੀ ਤਪੱਸਿਆ ਦਾ ਬਚਿੱਤ੍ਰ ਨਾਟਕ ਵਿਚ ਜ਼ਿਕਰ ਕਰਦਿਆਂ ਆਪ ਨੇ ਲਿਖਿਆ ਹੈ, 'ਮਹਾਂਕਾਲ ਕਾਲਕਾ ਅਰਾਧੀ।'

ਇਹ ਠੀਕ ਹੈ ਕਿ ਅਕਾਲ ਪੁਰਖ ਦੀ ਸਰਬ ਵਿਆਪਕ ,ਸ਼ਕਤੀ' ਭਉਗਤੀ ਜਾਂ ਦੁਰਗਾ ਹੈ ਜੋ ਦੁਸ਼ਟਾਂ ਦਾ ਸੰਘਾਰ ਕਰਦੀ ਹੈ ਅਤੇ ਸੰਤਾਂ ਜਾਂ ਦੇਵਤਿਆਂ ਦੀ ਰੱਛਾ ਕਰਦੀ ਹੈ। ਤਦੇ ਦਸਮੇਸ਼ ਜੀ ਨੇ ਬਚਿੱਤ੍ਰ ਨਾਟਕ ਵਿਚ ਆਪਣੀ ਹੇਮ ਕੁੰਟ ਤਪੱਸਿਆ ਦਾ ਜ਼ਿਕਰ ਕਰਦਿਆਂ ਫੁਰਮਾਇਆ "ਤਹ ਹਮ ਅਧਿਕ ਤਪੱਸਿਆ ਸਾਧੀ ॥ ਮਹਾਂ ਕਾਲ ਕਾਲਕਾ ਅਰਾਧੀ ॥" ਇਹ ਕਾਲਕਾ ਮਹਾਂ ਕਾਲ ਦੀ ਹੀ ਪ੍ਰਚੰਡ ਸ਼ਕਤੀ ਹੈ। ਹਿੰਦੂ ਸਾਸ਼ਤ੍ਰਾਂ ਨੇ ਇਸੇ ਦੁਰਗਾ ਦਾ ਦੂਸਰਾ ਸਰੂਪ ਜਿਸ ਨੂੰ ਦੁਰਗਾ ਦੇ ਹੀ ਮੱਸਤਕ ਵਿਚੋਂ ਨਿਕਲਿਆ ਦੱਸਿਆ ਹੈ ਉਹ ਕਾਲਕਾ ਹੈ। 'ਕਾਲਕਾ' ਦਾ ਬਾਹਰਲਾ ਸਰੂਪ ਕਾਲਾ ਮੰਨਿਆਂ ਹੈ, ਜੋ ਦੁਸ਼ਟਾਂ, ਪਾਪੀਆਂ ਤੇ ਰਾਕਸ਼ਾਂ ਦਾ ਲਹੂ ਪੀਣੀ ਹੈ। ਜਿਸ ਦੇ ਗਲ ਵਿਚ ਰਾਕਸ਼ਾਂ ਦੀਆਂ ਸਿਰੀਆਂ ਦੀ ਮਾਲਾ ਹੈ ਤੇ ਜਿਸਦੇ ਅਨੇਕਾਂ ਹੱਥਾਂ ਵਿਚ ਅਨੇਕਾਂ ਸ਼ਸਤਰ ਹਨ। ਹਿੰਦੂ ਧਰਮ ਸ਼ਾਸਤਰਾਂ ਨੇ ਦੁਰਗਾ ਭਵਾਨੀ ਅਤੇ ਕਾਲੀ ਮਾਤਾ 'ਕਾਲਕਾ' ਮਹਾਂ ਸ਼ਕਤੀ ਦੇ ਦੋਵੇਂ ਸਰੂਪ ਮੰਨੇ ਹਨ।

**ਮਹਿਖਾਸੁਰ:**–ਦੇਵਤਿਆ ਦਾ ਵੈਰੀ ਤੇ ਰਾਕਸ਼ਾਂ ਦਾ ਮਹਾਂ ਪ੍ਰਤਾਪੀ ਰਾਜਾ, ਜਿਸ ਨੇ ਦੇਵਤਿਆਂ ਦੇ ਰਾਜੇ ਇੰਦਰ ਨੂੰ ਹਾਰ ਦਿੱਤੀ। ਇਹ ਮਹਾ ਬਲੀ ਜੋਧਾ ਸੀ, ਜੋ ਇਕ ਵਿਸ਼ਾਲ ਸੈਨਾ ਲੈ ਕੇ ਦੁਰਗਾ ਭਵਾਨੀ ਨਾਲ ਲੜਨ ਆਇਆ, ਪਰ ਦੁਰਗਾ ਨੇ ਉਸ ਨੂੰ ਮਾਰ ਦਿਤਾ। ਇਸ ਦੇ ਮਾਰੇ ਜਾਣ ਤੇ ਦੇਵਤਿਆਂ ਦੇ ਰਾਜੇ ਇੰਦਰ ਨੂੰ ਮੁੜਕੇ ਉਸ ਦੀ ਰਾਜਧਾਨੀ ਅਮਰਾਵਤੀ ਦਾ ਰਾਜ ਮਿਲ ਗਿਆ।

**ਚੰਡ ਮੁੰਡ** :–ਰਾਕਸ਼ਾਂ ਦੇ ਰਾਜੇ ਸੁੰਭ-ਨਿਸੁੰਭ ਦੇ ਭਰਾ ਜੋ ਜੰਗ ਦੇ ਮੈਦਾਨ ਵਿਚ ਆਏ ਤੇ ਦੇਵੀ ਦੇ ਹੱਥੋਂ ਮਾਰੇ ਗਏ।

**ਸੁੰਭ ਨਿਸੁੰਭ** :–ਰਾਕਸ਼ਾਂ ਦਾ ਮਹਾਂਬਲੀ ਰਾਜਾ, ਜਿਸ

ਨੇ ਹਜ਼ਾਰਾਂ ਰਾਕਸ਼ ਦੁਰਗਾ ਭਵਾਨੀ ਨੂੰ ਘੇਰ ਕੇ ਚੁੱਕ ਲਿਆਉ। ਲਈ ਭੇਜੇ, ਪਰ ਉਹ ਆਪ ਵੀ ਦੁਰਗਾ ਦੇ ਹੱਥੋਂ ਮਾਰਿਆ ਗਿਆ।

ਸ੍ਰਣਵਤ ਬੀਜ :—ਸੁੰਭ-ਨਿਸੁੰਭ ਦਾ ਇਕ ਜਰਨੈਲ । ਜਿਸ ਦੇ ਲਹੂ ਦੇ ਕਤਰਿਆਂ ਤੋਂ ਬੇਅੰਤ ਰਾਕਸ਼ ਪੈਦਾ ਹੁੰਦੇ ਗਏ।

ਦੁਰਗਾ ਨੇ ਕਾਲਕਾ ਨੂੰ ਸੱਦਿਆ, ਜਿਸ ਦੀਆਂ ਕਲਜੋਗਣਾਂ ਰਾਕਸ਼ਾਂ ਦਾ ਲਹੂ ਧਰਤੀ ਉਤੇ ਡਿੱਗਣ ਤੋਂ ਪਹਿਲਾਂ ਹੀ ਪੀ ਜਾਂਦੀਆਂ ਰਹੀਆਂ, ਜਿਸ ਕਰਕੇ ਹੋਰ ਰਾਕਸ਼ ਪੈਦਾ ਨਾ ਹੋ ਸਕੇ। ਸ੍ਰਣਵਤ ਬੀਜ ਤੇ ਉਸ ਦੇ ਲਹੂ ਤੋਂ ਪੈਦਾ ਹੋਏ ਰਾਕਸ਼ ਖਤਮ ਹੋ ਗਏ।

# ਚੰਡੀ ਦੀ ਵਾਰ

## ਤੇ

# ਅਧਿਆਤਮਕ ਵਾਰਾਂ

ਪੰਜਾਬੀ ਸਾਹਿਤ ਵਿਚ ਅਧਿਆਤਮਕ ਵਾਰ ਦੇ ਮੋਢੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਸਨ ਜੋ ਕੇਵਲ ੴ ਅਥਵਾ ਅਕਾਲ ਪੁਰਖ ਦੇ ਹੀ ਉਪਾਸ਼ਕ ਸਨ ਤੇ ਉਸ ਦੀ ਦਰਗਾਹ ਵਿਚੋਂ ਹੀ 'ਨਾਮ' ਤੇ 'ਨਿਮਰਤਾ' ਦੀ ਦਾਤ ਲੈ ਕੇ ਸੰਸਾਰਕ ਜੀਵਾਂ ਨੂੰ ਸੱਚ ਦਾ ਮਾਰਗ ਦਰਸਾਉਣ ਲਈ ਆਏ ਸਨ। ਆਪ ਦਾ ਗੁਰੂ, ਰਹਿਬਰ ਜਾਂ ਹਰ ਪਰਕਾਰ ਦਾ ਗਿਆਨ ਦੇਣ ਵਾਲਾ ਕੇਵਲ 'ਤਤ ਨਿਰੰਜਨ' ਅਕਾਲ ਪੁਰਖ ਹੀ ਸੀ। ਆਪ ਦਾ ਫੁਰਮਾਨ ਹੈ :—

**ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਇ ਜੀਉ॥**
**ਅਪ੍ਰੰਪਰੁ ਪਾਰਬ੍ਰਹਮੁ ਪ੍ਰਮੇਸ਼ਰੁ ਨਾਨਕ ਗੁਰ ਮਿਲਿਆ ਸੋਇ ਜੀਉ॥**

ਇਹੋ ਖਿਆਲ ਸ੍ਰੀ ਗੁਰੂ ਨਾਨਕ ਨਿਰੰਕਾਰੀ ਜੀ ਦੇ ਦਸਵੇਂ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਇਕ ਚੌਪਈ ਵਿਚ ਇਸ ਤਰ੍ਹਾਂ ਅੰਕਿਤ ਕੀਤਾ ਹੈ :—

**ਆਦਿ ਅੰਤਿ ਏਕੈ ਅਵਤਾਰਾ॥**
**ਸੋਈ ਗੁਰੂ ਸਮਝਿਓ ਹਮਾਰਾ॥**
**ਨਮਸਕਾਰ ਤਿਸਹੀ ਕੋ ਹਮਾਰੀ॥**
**ਸਕਲ ਪ੍ਰਜਾ ਜਿਨਿ ਆਪਿ ਸਵਾਰੀ॥**

ਜਿਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਸਮੇਂ ਦੇ ਪੰਜਾਬੀ, ਹਿੰਦੀ, ਸੰਸਕ੍ਰਿਤ ਤੇ ਫ਼ਾਰਸੀ ਆਦਿ ਭਾਖਾਵਾਂ ਦੇ ਇਕ ਮਹਾਨ ਕਵੀ ਸਨ ਤੇ ਆਪਣੀਆਂ ਮਨੋਹਰ ਰਚਨਾਵਾਂ ਪ੍ਰੇਮ ਰੰਗ ਵਿਚ ਮਸਤ ਹੋ ਕੇ ਗਾਇਆ ਕਰਦੇ ਸਨ, ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ

ਸਿੰਘ ਜੀ ਵੀ ਇਨ੍ਹਾਂ ਹੀ ਬੋਲੀਆਂ ਦੇ ਇਕ ਮਹਾਨ ਕਵੀ ਸਨ ਤੇ ਜਦੋਂ ਪਰੇਮ ਰੰਗ ਵਿਚ ਆਉਂਦੇ ਬਾਣੀ ਦਾ ਮਨੋਹਰ ਕੀਰਤਨ ਵੀ ਕਰਦੇ। ਫ਼ਰਕ ਸਿਰਫ਼ ਏਨਾ ਹੀ ਪਰਤੀਤ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰੇਮ ਤੇ ਸ਼ਾਂਤੀ ਦੇ ਅਵਤਾਰ ਸਨ ਤੇ ਸੰਸਾਰ ਅੰਦਰ ਨਾਮ, ਸਿਮਰਣ, ਪਿਆਰ ਤੇ ਮਨੁਖਤਾ ਦੇ ਆਦਰਸ਼ ਦਾ ਹੀ ਪ੍ਰਚਾਰ ਕਰਦੇ ਰਹੇ, ਪਰ ਦਸਮੇਸ਼ ਪਿਤਾ ਜੀ ਇਨ੍ਹਾਂ ਮਹਾਨ ਗੁਣਾਂ ਦੇ ਨਾਲ ਨਿਮਾਣੇ, ਨਿਤਾਣੇ ਤੇ ਸਮਾਜਕ ਰਾਜਨੀਤਕ ਤੇ ਆਰਥਕ ਤੌਰ ਤੇ ਲਤਾੜੇ ਹੋਏ ਹਿਰਦਿਆਂ ਦੇ ਅੰਦਰ ਜੀਵਨ-ਉਤਸ਼ਾਹ ਭਰ ਕੇ ਉਨ੍ਹਾਂ ਨੂੰ ਅਸਲ ਅਰਥਾਂ ਵਿਚ ਨਿਰਭੈ ਜੋਧੇ ਬਣਾਉਣ ਦਾ ਜਤਨ ਕਰਦੇ ਰਹੇ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਜਾਣਦੇ ਸਨ ਕਿ ਮਨੁੱਖ ਦਾ ਵੱਡਾ ਦੁਸ਼ਮਨ ਇਸ ਦਾ ਆਪਣਾ ਹੀ ਮਨ ਹੈ, ਸੋ ਆਪ ਨੇ 'ਮਨਿ ਜੀਤੈ ਜਗੁ ਜੀਤੁ' ਦਾ ਆਦਰਸ਼ ਸੰਸਾਰ ਦੇ ਸਾਹਮਣੇ ਰਖਿਆ ਅਤੇ ਅਧਿਆਤਕ ਵਾਰਾਂ ਰਚਕੇ ਇਸ ਮਨ ਉਤੇ ਵਿਜੈ ਪ੍ਰਾਪਤ ਕਰਨ ਦਾ ਇਕ ਮਾਰਗ ਦਸਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਮਕਾਲੀ ਜੀਵਨ ਵਿਚ ਭਾਰਤੀ ਜਨਤਾ ਦੇ ਮਹਾਨ ਦੁਸ਼ਮਣ ਮਨੁੱਖ ਦਾ ਆਪਣਾ ਮਨੁ, ਵਕਤ ਦੀ ਜ਼ਾਲਮ ਹਕੂਮਤ ਦੀ ਕਰਮਚਾਰੀ ਅਤੇ ਅਖੌਤੀ ਧਰਮਾਂ ਦੇ ਪਾਖੰਡੀ ਠੇਕੇਦਾਰ ਦੇਖੇ ਅਤੇ ਇਨਸਾਨ ਨੂੰ ਇਨ੍ਹਾਂ ਤਿੰਨਾਂ ਤਰ੍ਹਾਂ ਦੇ ਵੈਰੀਆਂ ਵਿਰੁਧ ਜੁੱਧ ਕਰਨ ਤੇ ਪ੍ਰੇਰਨਾ ਕਰਦਿਆਂ ਫ਼ੁਰਮਾਇਆ;—

**ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤਿ ਮੈ ਜੁਧ ਬੀਚਾਰੈ ॥**
**ਦੇਹ ਅਨਿੱਤ ਨ ਨਿਤ ਰਹੈ ਜਸੁ ਨਾਵ ਚੜੈ ਭਵਸਾਗਰੁ ਤਾਰੈ ॥**
**ਧੀਰਜ ਧਾਮ ਬਨਾਇ ਇਹੈ ਤਨ ਬੁਧ ਸੁ ਦੀਪਕ ਜਿਉ ਉਜਿਆਰੈ ॥**

## ਗਿਆਨਹਿ ਕੀ ਬਢਨੀ ਮਨਹੁ ਹਾਥ ਲੈ
## ਕਾਤਰਤਾ ਕੁਤਵਾਰ ਬਹਾਰੈ ॥

ਇਸ ਤਰ੍ਹਾਂ ਆਪ ਨੇ ਮਨੁੱਖ ਨੂੰ ਹਰ ਸਮੇਂ 'ਸੰਤ ਸਿਪਾਹੀ' ਬਣੇ ਰਹਿਣ ਦੀ ਪਰੇਰਨਾ ਕਰਦਿਆਂ ਮਨ ਨਾਲ ਤਾਂ ਹਰ ਸਮੇਂ ਹੀ ਜੁੱਧ ਕਰਦੇ ਰਹਿਣ ਦਾ ਉਪਦੇਸ਼ ਦਿੱਤਾ, ਕਿ ਇਸ ਉਤੇ ਫ਼ਤਹ ਪ੍ਰਾਪਤ ਕਰਨ ਲਈ ਹਰ ਸਮੇਂ ਹੀ 'ਮੁੱਖ ਤੇ ਹਰਿ ਸਿਮਰਣ ਕੀਤਾ ਜਾਵੇ, ਬਾਕੀ ਦੋ ਤਰ੍ਹਾਂ ਦੇ ਵੈਰੀਆਂ ਪੁਰ ਵਿਜੈ ਪ੍ਰਾਪਤ ਕਰਨ ਲਈ ਵੀ ਜੁੱਧ ਦਾ ਵਿਚਾਰ ਕੀਤਾ ਜਾਵੇ। ਮਰਨ ਦਾ ਭਉ ਦੂਰ ਕਿਉਂਕਿ ਇਹ ਸਰੀਰ ਤਾਂ ਨਾਸਵੰਤ ਹੈ ਹੀ, ਇਸ ਨੇ ਤਾਂ ਸਦਾ ਰਹਿਣਾ ਨਹੀਂ, ਇਸ ਲਈ ਮੌਤ ਦਾ ਡਰ ਕਾਹਦਾ, ਜਦ 'ਕਾਲ' ਦੇ ਮੁਕਾਬਲੇ ਵਿਚ 'ਮਹਾਂ ਕਾਲ' ਇਸ ਦਾ ਰਖਵਾਰਾ ਹੋਵੇ। ਨਾਲ ਹੀ ਆਪ ਨੇ ਇਸ ਗੱਲ ਉਤੇ ਜ਼ੋਰ ਦਿੱਤਾ ਕਿ ਦਿਲ ਅੰਦਰ ਕਰੋਧ ਦੀ ਭਾਵਨਾ ਨਾਲ ਇਹ ਜੁੱਧ ਨਹੀਂ ਕਰਨੇ, ਕਿਉਂਕਿ 'ਖ਼ਾਲਸਾ' ਤਾਂ ਕਿਸੇ ਦਾ ਵੈਰੀ ਨਹੀਂ। ਇਹ ਆਪਣੇ ਅਕਾਲ ਪੁਰਖ ਵਾਂਗ ਹੀ 'ਨਿਰਭਉ ਤੇ ਨਿਰਵੈਰੁ' ਹੈ ਤੇ ਇਸ ਨੇ ਦੁਸ਼ਟਾਂ ਨੂੰ 'ਪਿਆਰ' ਨਾਲ ਸਿੱਧੇ ਰਾਹ ਪੁਰ ਤੋਰਨ ਦਾ ਜਤਨ ਕਰਨਾ ਹੈ, ਪਰ ਜਿੱਥੇ ਪਿਆਰ ਦਾ ਹਥਿਆਰ ਨਕਾਰਾ ਸਾਬਤ ਹੋਵੇ ਓਥੇ 'ਤਲਵਾਰ' ਤੋਂ ਕੰਮ ਲਿਆ ਜਾਵੇ, ਉਹ ਵੀ ਕਰੋਧ ਦੀ ਭਾਵਨਾ ਦੂਰ ਕਰਕੇ ਤੇ ਇਸ ਤਨ ਨੂੰ 'ਧੀਰਜ ਧਾਮ' ਬਣਾ ਕੇ ਅਤੇ 'ਬੁਧੀ' ਨੂੰ ਦੀਵੇ ਵਾਂਗ ਉੱਜਲ ਕਰਦਿਆਂ ਇਹ ਜੁੱਧ ਕਰੇ। ਹਿਰਦੇ ਅੰਦਰ ਧੀਰਜ, ਹੌਂਸਲਾ, ਪਿਆਰ ਤੇ ਉਤਸ਼ਾਹ ਹੋਵੇ ਅਤੇ ਬੁੱਧੀ ਉੱਜਲ ਹੋਵੇ ਤਦ ਹੀ ਇਨ੍ਹਾਂ ਵੈਰੀਆਂ ਉਤੇ 'ਫ਼ਤਹ' ਪ੍ਰਾਪਤ ਕੀਤੀ ਜਾ ਸਕਦੀ ਹੈ। ਇਹ ਗੱਲ ਯਾਦ ਰਖਣੀ ਚਾਹੀਦੀ ਹੈ ਕਿ ਇਨ੍ਹਾਂ ਵੈਰੀਆਂ ਉਤੇ ਫ਼ਤਹ 'ਵਾਹਿਗੁਰੂ ਜੀ ਕੀ' ਹੀ ਸਮਝੀ ਜਾਵੇ।

# ਆਸਾ ਦੀ ਵਾਰ ਤੇ ਚੰਡੀ ਦੀ ਵਾਰ

ਆਸਾ ਦੀ ਵਾਰ ਦੀਆਂ ਪੌੜੀਆਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਅਧਿਆਤਮਕ ਵਾਰਾਂ ਵਿਚ ਵਾਰ ਦੀ ਮਰਯਾਦਾ ਕਾਇਮ ਰਖੀ। ਭਾਵਕ ਪੱਖ ਤੋਂ 'ਵਾਰ' ਵਿਚ ਇਸ ਦੇ ਨਾਇਕ 'ਅਕਾਲ ਪੁਰਖ, ਸਤਿਗੁਰੂ ਜਾਂ ਗੁਰਮੁਖ' ਦਾ ਜਸ ਹੀ ਵਰਣਨ ਕੀਤਾ ਗਿਆ ਹੈ ਅਤੇ ਰੂਪਕ ਪਖ ਤੋਂ ਵਾਰ ਲਈ ਵਖ ਵਖ ਛੰਦਾਂ ਦੀਆਂ ਪਉੜੀਆਂ ਹੀ ਵਰਤੀਆਂ। ਆਪ ਨੇ 'ਵਾਰ—ਸਾਹਿਤ' ਵਿਚ ਇਹ ਵਾਧਾ ਕੀਤਾ ਕਿ ਪਉੜੀਆਂ ਦੇ ਨਾਲ ਹੀ ਸਲੋਕ ਵੀ ਲਿਖ ਦਿੱਤੇ ਤਾਂ ਜੋ ਵਾਰ ਪੜ੍ਹਨ ਵਾਲੇ ਵਾਰ ਦੀਆਂ ਪਉੜੀਆਂ ਨਾਲ ਕੋਈ ਬਾਹਰਲੇ ਦੋਹੜੇ ਨਾ ਸੁਣਾ ਸੱਕਣ, ਕੇਵਲ ਇਨ੍ਹਾਂ ਸਲੋਕਾਂ ਦਾ ਹੀ ਕੀਰਤਨ ਕਰਨ ਜੋ ਵਾਰ ਦੀਆਂ ਪਉੜੀਆਂ ਦੇ ਨਾਲ ਹੀ ਲਿਖੇ ਗਏ। ਇਸ ਮਰਯਾਦਾ ਦਾ ਮੁੱਢ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਕੀਤਾ, ਜਿਹਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੇਠ ਲਿਖੇ ਸੰਕੇਤ ਤੋਂ ਸਿਧ ਹੁੰਦਾ ਹੈ :—

ਵਾਰ ਸਲੋਕਾ ਨਾਲਿ। ਸਲੋਕ ਭੀ ਮਹਲੇ ਪਹਲ ਕੇ ਲਿਖੇ।

ਅਰਥਾਤ—ਇਸ ਵਾਰ ਦੀਆਂ ਪਉੜੀਆਂ ਨਾਲ ਸਲੋਕ ਵੀ ਦਿੱਤੇ ਹੋਏ ਹਨ ਤੇ ਉਹ ਸਲੋਕ ਵੀ 'ਮਹਲ ਪਹਲੇ ਕੇ ਲਿਖੇ' ਹਨ, ਭਾਵੇਂ ਇਨ੍ਹਾਂ ਸਲੋਕਾਂ ਨਾਲ ਗੁਰੂ ਅੰਗਦ ਦੇਵ ਜੀ ਦੇ ਕੁਝ ਸਲੋਕ ਵੀ ਹਨ, ਉਹ ਵੀ ਗੁਰੂ ਨਾਨਕ ਦੇਵ ਜੀ ਨੇ ਲਿਖੇ ਸਨ।

ਆਦਿ ਗੁਰੂ ਗਰੰਥ ਸਾਹਿਬ ਵਿਚ ਕੁੱਲ ਵਾਰਾਂ ਬਾਈ ਹਨ, ਜਿਨ੍ਹਾਂ ਵਿਚੋਂ ਇਕ ਵਾਰ ਪੰਚਮ ਪਾਤਸ਼ਾਹ ਤੇ ਦਰਬਾਰੀ ਭੱਟਾਂ ਸਤੇ ਤੇ ਬਲਵੰਡ ਦੀ ਹੈ ਤੇ ਬਾਕੀ ਇੱਕੀ ਵਾਰਾਂ ਗੁਰੂ ਸਾਹਿਬਾਨ ਦੀਆਂ ਹਨ। ਇਨ੍ਹਾਂ ਵਿਚੋਂ ਜਿਨ੍ਹਾਂ ਵਾਰਾਂ ਉਤੇ 'ਸਲੋਕਾਂ ਨਾਲਿ' ਲਿਖਿਆ ਹੋਇਆ ਹੈ, ਉਹ ਵਾਰਾਂ ਉਨ੍ਹਾਂ ਗੁਰੂ ਸਾਹਿਬਾਨ ਨੇ ਆਪ ਹੀ ਸਲੋਕਾਂ ਸਣੇ ਮੁਕੰਮਲ ਕੀਤੀਆਂ ਹੋਈਆਂ ਸਨ, ਜਿਨ੍ਹਾਂ ਉਤੇ ਇਹ ਸੰਕੇਤ

ਨਹੀਂ, ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕੇਵਲ ਉਹ ਵਾਰਾਂ ਹੀ ਪ੍ਰਾਪਤ ਹੋਈਆਂ, ਜਿਨ੍ਹਾਂ ਦੀਆਂ ਪਉੜੀਆਂ ਦੇ ਨਾਲ ਸਲੋਕ ਪੰਚਮ ਪਾਤਸ਼ਾਹ ਜੀ ਨੇ ਹੀ ਮਰਯਾਦਾ ਅਨੁਸਾਰ ਲਾਏ ਸਨ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਵਾਰਾਂ ਆਪ ਉਚਾਰੀਆਂ ਉਨ੍ਹਾਂ ਦੀਆਂ ਪਉੜੀਆਂ ਨਾਲ ਭਾਵੇਂ ਆਪ ਨੇ ਸਲੋਕ ਤਾਂ ਲਿਖੇ ਹਨ। ਉਨ੍ਹਾਂ ਉਤੇ 'ਸਲੋਕਾਂ ਨਾਲਿ' ਵਾਲਾ ਸੰਕੇਤ ਨਹੀਂ ਦਿੱਤਾ, ਕਿਉਂਕਿ ਇਹ ਵਾਰਾਂ ਉਨ੍ਹਾਂ ਨੂੰ ਕਿਤੋਂ ਮਿਲੀਆਂ ਨਹੀਂ ਸਨ, ਸਗੋਂ ਇਨ੍ਹਾਂ ਨੇ ਆਪ ਉਚਾਰੀਆਂ ਹੋਈਆਂ ਸਨ ਤੇ ਸਲੋਕ ਵੀ ਮ: ੫ ਦੇ ਹੀ ਹਨ ।

ਅਧਿਆਤਮਕ ਵਾਰਾਂ ਵਿਚ ਵਾਰ ਲਿਖਣ ਵਾਲਿਆਂ ਨੇ ਜੀਵਨ ਨੂੰ ਆਦਰਸ਼ਕ ਬਨਾਉਣ ਲਈ ਵਖ ਵਖ ਤਰ੍ਹਾਂ ਦੀਆਂ ਅਨੇਕਾਂ ਸਿਖਿਆ ਦਿੱਤੀਆਂ ਹਨ, ਪਰ ਬਹੁਤਾ ਜ਼ੋਰ ਸਤਿਗੁਰੂ ਦੀ ਵਡਿਆਈ ਅਤੇ ਸੇਵਾ ਉਤੇ ਹੀ ਦਿੱਤਾ ਗਿਆ ਹੈ ਕਿ ਸਤਿਗੁਰੂ ਕੋਲੋਂ ਨਾਮ ਪ੍ਰਾਪਤ ਕਰਕੇ ਵਾਹਿਗੁਰੂ ਦਾ ਸਿਮਰਣ ਕੀਤਾ ਜਾਵੇ ।

'ਚੰਡੀ ਦੀ ਵਾਰ' ਇਕ 'ਵੀਰ ਰਸ ਪ੍ਰਧਾਨ' ਰਚਨਾ ਹੈ । ਇਸ ਵਾਰ ਦੀ ਕਥਾ ਪੁਰਾਣਕ ਹੈ, ਅਤੇ ਉਸ ਕਥਾ ਨੂੰ ਮੁਖ ਰਖਦਿਆਂ ਵੀਰਤਾ ਦੇ ਪੁੰਜ ਸਤਿਗੁਰੂ ਨੇ ਇਹ ਵਾਰ ਲਿਖੀ। ਇਸ ਵਾਰ ਵਿਚ ਸਲੋਕ ਕੋਈ ਨਹੀਂ, ਕੇਵਲ ੫੪ ਪਉੜੀਆਂ ਹੀ ਹਨ ਅਤੇ ਨੰ: ੬ ਉਤੇ ਇਕ ਦੋਹਿਰਾ ।

ਇਸ ਵਾਰ ਵਿਚ ਕੇਵਲ ਦੇਵਤਿਆਂ ਤੇ ਰਾਕਸ਼ਾਂ ਦੀਆਂ ਲੜਾਈਆਂ ਦਾ ਹੀ ਵਰਨਣ ਹੈ, ਜੋ ਦੇਵਤਿਆਂ ਦੇ ਕਹਿਣ ਪੁਰ ਉਨ੍ਹਾਂ ਦੀ ਸਹਾਇਤਾ ਲਈ 'ਚੰਡੀ' ਅਥਵਾ ਅਕਾਲ ਪੁਰਖ ਦੀ ਮਹਾਨ ਸ਼ਕਤੀ ਨੇ ਦੁਰਗਾ ਦੇ ਰੂਪ ਵਿਚ ਕੀਤੀਆਂ। ਇਹ ਲੜਾਈਆਂ ਹੇਠ ਲਿਖੇ ਅਨੁਸਾਰ ਹਨ :—

੧. ਪਹਿਲੀਆਂ ਦੋ ਪਉੜੀਆਂ ਵਿਚ ਅਕਾਲ ਪੁਰਖ ਦੀ ਮਹਾਨ ਸ਼ਕਤੀ ਅਤੇ ਗੁਰੂ ਸਾਹਿਬਾਨ ਦਾ ਜਸ ਕੀਤਾ ਗਿਆ ਹੈ।

੨. ਤੀਜੀ ਪਉੜੀ ਵਿਚ ਦੇਵਤਿਆਂ ਤੇ ਰਾਕਸ਼ਾਂ ਦੇ ਜੁੱਧ ਦਾ ਕਾਰਣ ਦਸਿਆ ਹੈ ਕਿ ਰੱਬ ਨੇ ਦੇਵਤਿਆਂ ਦਾ ਹੰਕਾਰ ਤੋੜਨ ਲਈ ਹੀ ਮਹਿਖਾਸੁਰ ਤੇ ਸੁੰਭ ਆਦਿਕ ਰਾਕਸ਼ ਪੈਦਾ ਕੀਤੇ।

੩. ਇਸ ਤੋਂ ਅਗੇ ਚੌਥੀ ਪਉੜੀ ਤੋਂ ਲੈ ਕੇ ਪੰਦਰਵੀਂ ਪਉੜੀ ਤਕ ਚੰਡਕਾ ਮਾਈ ਤੇ ਰਾਕਸ਼ਾਂ ਦੇ ਘਮਸਾਨਾਂ ਦੇ ਦ੍ਰਿਸ਼ ਵਰਨਣ ਕੀਤੇ ਗਏ ਹਨ।

੪. ਸੋਹਲਵੀਂ ਪਉੜੀ ਤੋਂ ਲੈ ਕੇ ਵੀਹਵੀਂ ਪਉੜੀ ਤਕ ਚੰਡਕਾ ਭਵਾਨੀ ਅਤੇ ਮਹਿਖਾਸੁਰ ਦੈਂਤ ਦੀਆਂ ਲੜਾਈਆਂ ਅਤੇ ਦੁਰਗਾ ਦੇ ਹਥੋਂ ਮਹਿਖਾਸੁਰ ਦੈਂਤ ਦੇ ਮਾਰੇ ਜਾਣ ਦਾ ਵਰਨਣ ਹੈ। ਇਕੀਵੀਂ ਪਉੜੀ ਵਿਚ ਦੇਵਤਿਆਂ ਨੂੰ ਮੁੜਕੇ ਉਨ੍ਹਾਂ ਦਾ ਰਾਜ ਸੌਂਪਕੇ ਦੇਵੀ ਅਲੋਪ ਹੋ ਜਾਂਦੀ ਹੈ। ਇੰਦਰਪੁਰੀ ਜਾਂ ਅਮਰਾਵਤੀ ਉਤੇ ਮੁੜਕੇ ਇੰਦਰ ਰਾਜ ਕਰਨ ਲਗਦਾ ਹੈ।

੫. ਬਾਈਵੀਂ ਪਉੜੀ ਵਿਚ 'ਸੁੰਭ ਨਿਸੁੰਭ' ਰਾਕਸ਼ਾਂ ਦਾ ਆਪਣੀਆਂ ਫ਼ੌਜਾਂ ਲੈ ਕੇ ਅਮਰਾਵਤੀ ਉਤੇ ਮੁੜ ਚੜ੍ਹਾਈ ਦਾ ਹਾਲ ਦਸਿਆ ਹੈ ਅਤੇ ਪਉੜੀ ਨੰ: ੨੩ ਤੋਂ ਲੈ ਕੇ ੨੫ ਤਕ ਇਨ੍ਹਾਂ ਦੀਆਂ ਲੜਾਈਆਂ ਦਾ ਹਾਲ ਹੈ । ਛੱਬੀਵੀਂ ਪਉੜੀ ਵਿਚ ਮਹਾਰਾਜ ਨਿਸੁੰਭ ਆਪਣੇ ਸਰਦਾਰ ਲੋਚਨ ਧੂਮ ਨੂੰ ਬੜੇ ਬੜੇ ਦੈਂਤਾਂ ਸਣੇ ਮਹਾਂ ਮਾਈ ਦੁਰਗਾ ਦੇ ਵਿਰੁਧ ਲੜਨ ਲਈ ਭੇਜਦਾ ਦੈਂਤ ਫੇਰ ਬੁਰੀ ਤਰ੍ਹਾਂ ਹਾਰ ਕੇ ਦੌੜ ਜਾਂਦੇ ਹਨ।

੬. ਉਨੱਤੀਵੀਂ ਪਉੜੀ ਵਿਚ ਦੈਂਤ ਰਾਜੇ ਸੁੰਭ ਕੋਲ ਭੱਜੇ ਜਾਂਦੇ ਹਨ ਤੇ ਲੋਚਨ ਧੂਮ ਦੇ ਮਾਰੇ ਜਾਣ ਦੀ ਖਬਰ ਦੇਂਦੇ ਹਨ। ਤੀਹਵੀਂ ਪਉੜੀ ਵਿਚ ਰਾਜਾ ਸੁੰਭ ਚੰਡ ਅਤੇ ਮੁੰਡ ਨਾਂ ਦੇ ਰਾਕਸ਼ਾਂ ਨੂੰ ਭੇਜਦਾ ਹੈ ਇਹ ਸਲਾਹ ਕਰਦੇ ਹਨ ਕਿ ਦੁਰਗਾ ਨੂੰ ਹੀ ਚੁਕ ਕੇ ਲੈ ਜਾਈਏ। ਬੱਤੀਵੀਂ ਪਉੜੀ ਤਕ ਇਨ੍ਹਾਂ ਦੀ ਲੜਾਈ ਦਾ ਵਰਨਣ ਹੈ ਅਤੇ ਚੰਡ ਤੇ ਮੁੰਡ ਵੀ ਮਾਰੇ ਜਾਂਦੇ ਹਨ।

੭. ਪਉੜੀ ੩੩ ਵਿਚ ਸੁੰਭ ਤੇ ਨਿਸੁੰਭ ਫੇਰ ਸਲਾਹ ਕਰਦੇ

ਹਨ। ਇਨ੍ਹਾਂ ਨੇ ਸ੍ਰਣਵਤ ਬੀਜ ਨਾਂ ਦੇ ਰਾਕਸ਼ ਨੂੰ ਸਾਥੀਆਂ ਸਣੇ ਭੇਜਿਆ। ਇਸ ਰਾਕਸ਼ ਦਾ ਜਿੱਥੇ ਲਹੂ ਡੁਲ੍ਹਦਾ ਉਥੇ ਹੋਰ ਬਹਾਦਰ ਸੂਰਮੇ ਰਾਕ ਪੈਦਾ ਹੁੰਦੇ ਗਏ। ਚਾਲੀਵੀਂ ਪਉੜੀ ਤਕ ਸ੍ਰਣਵਤ ਬੀਜ ਦੇ ਲਹੂ ਤੋਂ ਪੈਦਾ ਹੋਣ ਵਾਲੇ ਰਾਕਸ਼ਾਂ ਦੇ ਘਮਸਾਣਾਂ ਦਾ ਵਰਨਣ ਹੈ।

੮. ਇਕਤਾਲੀਵੀਂ ਪਉੜੀ ਵਿਚ ਚੰਡੀ ਆਪਣੀ ਸਹਾਇਤਾ ਲਈ ਕਾਲਕਾ ਨੂੰ ਯਾਦ ਕਰਦੀ ਹੈ ਤੇ ਉਹ ਉਸ ਦੇ ਮੱਥੇ ਤੋਂ ਪੈਦਾ ਹੋ ਜਾਂਦੀ ਹੈ। ਕਾਲਕਾ ਕਈ ਕਲਜੋਗਣਾਂ ਪੈਦਾ ਕਰ ਦੇਂਦੀ ਹੈ ਜੋ ਸ੍ਰਣਵਤ ਬੀਜ ਨੂੰ ਘੇਰਾ ਪਾ ਲੈਂਦੀਆਂ ਹਨ ਤੇ ਉਸ ਦਾ ਲਹੂ ਧਰਤੀ ਉਤੇ ਨਹੀਂ ਡਿੱਗਣ ਦੇਂਦੀਆਂ। ਇਸ ਲਈ ਕੋਈ ਨਵੇਂ ਰਾਕਸ਼ ਪੈਦਾ ਨਹੀਂ ਹੋ ਸਕਦੇ। ਇਨ੍ਹਾਂ ਦੀਆਂ ਲੜਾਈਆਂ ਦਾ ਵਰਣਨ ਪਉੜੀ ਨੰ: ੪੩ ਤਕ ਹੈ।

੯. ਸੁੰਭ ਨਿਸੁੰਭ ਹੋਰ ਰਾਕਸ਼ ਭੇਜਦੇ ਹਨ ਜੋ ਜੰਗ ਦੇ ਮੈਦਾਨ ਵਿਚ ਭੁਚਾਲ ਲੈ ਆਉਂਦੇ ਹਨ ਤੇ ਬੜਾ ਘਮਸਾਨ ਮਚਦਾ ਹੈ। ਨਿਸੁੰਭ ਦੀ ਜਰਨੈਲੀ ਹੇਠ ਰਾਕਸ਼ਾਂ ਨੇ ਭਿਆਨਕ ਜੁੱਧ ਕੀਤਾ ਤੇ ਅੰਤ ਨਿਸੁੰਭ ਵੀ ਮਾਰਿਆ ਗਿਆ। ਇਨ੍ਹਾਂ ਲੜਾਈਆਂ ਦਾ ਵਰਣਨ ਪਉੜੀ ਨੰ: ੪੪ ਤੋਂ ੫੦ ਤਕ ਹੈ।

੧੦. ਪਉੜੀ ਨੰ: ੪੯ ਤੋਂ ਅਖੀਰ ਤਕ ਰਾਜੇ ਸੁੰਭ ਤੇ ਦੁਰਗਾ ਦੀਆਂ ਲੜਾਈਆਂ ਦਾ ਵਰਨਣ ਹੈ। ਅੰਤ ਵਿਚ ਰਾਜਾ ਸੁੰਭ ਵੀ ਸਾਥੀਆਂ ਸਣੇ ਮਾਰਿਆ ਜਾਂਦਾ ਹੈ। ਦੁਰਗਾ ਦੀ ਫਤਹ ਹੁੰਦੀ ਹੈ। ਉਹ ਇੰਦਰ ਦੇ ਸਿਰ ਉਤੇ ਛਤਰ ਝੁਲਾਉਂਦੀ ਹੈ ਤੇ ਅਲੋਪ ਹੋ ਜਾਂਦੀ ਹੈ।

ਇਸ ਵਾਰ ਵਿਚ ਕੇਵਲ ਪਉੜੀਆਂ ਹੀ ਹਨ। ਜਿਨ੍ਹਾਂ ਵਿਚ ਕੇਵਲ ਬੀਰ-ਰਸ ਪਰਧਾਨ ਹੈ, ਪਰ ਰਾਕਸ਼ਾਂ ਦੇ ਅੰਦਰ ਰੌਦਰ 'ਰਸ' ਜਾਂ ਕਰੋਧ ਦੇ ਝਲਕਾਰੇ ਵੀ ਮਿਲਦੇ ਹਨ।